


203

# ਸਿੱਖ ਧਰਮ ਪ੍ਰਸ਼ਨੋਤਰੀ

ਭਾਗ – 1



5 ਰੁਪਏ

ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

# ਦੋ-ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ

ਵਿੱਚ ਦਾਖ਼ਲਾ ਲੈ ਕੇ ਸਿੱਖ ਧਰਮ ਦੀ ਸਹੀ ਤੇ ਪੂਰੀ ਜਾਣਕਾਰੀ ਹਾਸਲ ਕਰੋ।

*ਨਿਯਮ :*

1. ਤੁਸੀਂ ਘਰ ਬੈਠੇ ਹੀ ਇਹ ਕੋਰਸ ਕਰ ਸਕਦੇ ਹੋ।
2. ਦਾਖ਼ਲਾ ਹਰ ਵੀਰ, ਭੈਣ ਲਈ ਹਰ ਸਮੇਂ ਖੁਲ੍ਹਾ ਹੈ।
3. ਦੋ ਸਾਲ ਦਾ ਸਾਰਾ ਸਿਲੇਬਸ ਅੱਠ ਤਿਮਾਹੀਆਂ ਵਿੱਚ ਵੰਡਿਆ ਹੋਇਆ ਹੈ
4. ਹਰ ਤਿਮਾਹੀ ਵਿੱਚ ਸ਼ਬਦਾਂ ਦੀ ਵਿਆਖਿਆ, ਗੁਰ ਇਤਿਹਾਸ, ਸਾਖੀਆਂ, ਸਿੱਖ ਫ਼ਿਲਾਸਫ਼ੀ ਤੇ ਲੈਕਚਰ ਆਦਿ ਸਾਰਾ ਸਿਲੇਬਸ ਪੂਰਾ ਹੱਲ ਕੀਤਾ ਹੋਇਆ ਦਿੱਤਾ ਜਾਂਦਾ ਹੈ।
5. ਦੋ ਸਾਲ ਦੀ ਦਾਖ਼ ਲਾ ਫ਼ੀਸ ਕੇਵਲ 10 ਰੁਪਏ ਹੈ।
6. ਹਰ ਤਿਮਾਹੀ ਦੀਆਂ ਪੁਸਤਕਾਂ ਦਾ ਖਰਚਾ ਕੇਵਲ 50 ਰੁਪਏ ਹੈ।
7. ਹਰ ਤਿਮਾਹੀ ਦੇ ਨਾਲ Objective Type ਪ੍ਰਸ਼ਨ ਪੱਤਰ ਭੇਜਿਆ ਜਾਂਦਾ ਹੈ, ਜਿਸ ਨੂੰ ਘਰ ਬੈਠੇ ਹੀ ਹੱਲ ਕਰ ਕੇ ਵਾਪਸ ਭੇਜਣਾ ਹੁੰਦਾ ਹੈ। ਹੱਲ ਕੀਤੇ ਪ੍ਰਸ਼ਨ ਸੁਧਾਈ ਉਪਰੰਤ ਆਪ ਜੀ ਨੂੰ ਵਾਪਸ ਭੇਜ ਦਿੱਤੇ ਜਾਂਦੇ ਹਨ।
8. ਸਫ਼ਲਤਾ ਪੂਰਵਕ ਕੋਰਸ ਕਰਨ ਉਪਰੰਤ ਦੋ ਸਾਲਾ ਸਿੱਖ ਮਿਸ਼ਨਰੀ ਕੋਰਸ ਪਾਸ ਦੇ ਸਰਟੀਫਿਕੇਟ ਦਿੱਤੇ ਜਾਂਦੇ ਹਨ।
9. ਪ੍ਰਾਸਪੈਕਟਸ (ਫ਼ਾਰਮ, ਸਿਲੇਬਸ, ਨਿਯਮ ਆਦਿ) ਛੇ ਰੁਪਏ ਦਾ ਮਨੀਆਰਡਰ ਜਾਂ ਟਿਕਟਾਂ ਭੇਜ ਕੇ ਮੰਗਵਾਉ।

---

ਗੁਰਬਾਣੀ, ਸਿੱਖ ਇਤਿਹਾਸ ਤੇ ਸਿੱਖ ਰਹਿਤ ਮਰਯਾਦਾ ਸੰਬੰਧੀ ਖੋਜ ਭਰਪੂਰ ਲੇਖਾਂ ਰਾਹੀਂ ਨਿਰੋਲ ਗੁਰਮਤਿ ਵਿਚਾਰਧਾਰਾ ਨੂੰ ਪ੍ਰਚਾਰਣ ਵਾਲਾ ਮੈਗਜ਼ੀਨ

*(ਪੰਜਾਬੀ, ਹਿੰਦੀ ਵਿੱਚ ਵੱਖਰਾ ਵੱਖਰਾ ਛਪਣ ਵਾਲਾ)*

**ਸਿੱਖ ਮਿਸ਼ਨਰੀ ਕਾਲਜ ਦਾ ਮਾਸਿਕ ਪੱਤਰ**

## ਸਿੱਖ ਫੁਲਵਾੜੀ
## (SIKH PHULWARI)

ਇਕ ਕਾਪੀ : 5 ਰੁਪਏ

| *ਸਾਲਾਨਾ ਚੰਦਾ* | | *ਲਾਈਫ ਮੈਂਬਰਸ਼ਿਪ* | |
|---|---|---|---|
| ਦੇਸ਼ | : 50 ਰੁਪਏ | ਦੇਸ਼ | : 500 ਰੁਪਏ |
| ਵਿਦੇਸ਼ | : 500 ਰੁਪਏ | ਵਿਦੇਸ਼ | : 5000 ਰੁਪਏ |

*ਚੰਦਾ ਭੇਜਣ ਦਾ ਪਤਾ :*

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051, ਕੂਚਾ 14, ਫ਼ੀਲਡ ਗੰਜ, ਲੁਧਿਆਣਾ - 8. ਫੋਨ : 663452

ਸਬ ਆਫ਼ਿਸ : A – 143, ਫ਼ਤਹਿ ਨਗਰ, ਨਵੀਂ ਦਿੱਲੀ – 18

ਜਲੰਧਰ ਆਫਿਸ : W.G. 578, ਸੂਰਾਜ ਗੰਜ, ਜਲੰਧਰ। ਫੋਨ : 236947




# ਸਿੱਖ ਧਰਮ ਪ੍ਰਸ਼ਨੋਤਰੀ

## (ਭਾਗ 1)

(ਪਹਿਲੀ ਤੋਂ ਪੰਜਵੀਂ ਸ਼੍ਰੇਣੀ ਦੇ ਵਿਦਿਆਰਥੀਆਂ ਲਈ)

## ਧਾਰਮਿਕ ਪ੍ਰੀਖਿਆ ਸੰਬੰਧੀ ਪ੍ਰਸ਼ਨ ਉੱਤਰ



ਲੇਖਕ :

ਲਿਟਰੇਰੀ ਕਮੇਟੀ

ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ

ਪ੍ਰਕਾਸ਼ਕ

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051, ਕੂਚਾ ਨੰ: 14, ਫ਼ੀਲਡ ਗੰਜ, ਲੁਧਿਆਣਾ — 8

ਸਬ ਆਫ਼ਿਸ : A - 143, ਫ਼ਤਹਿ ਨਗਰ, ਨਵੀਂ ਦਿੱਲੀ — 18

# ਸਿੱਖ ਧਰਮ ਪ੍ਰਸ਼ਨੋਤਰੀ ਭਾਗ -1

# SIKH DHARAM PRASHNOTRI (PART-1)





**ਲੇਖਕ**

ਲਿਟਰੇਰੀ ਕਮੇਟੀ

ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ





| | | | |
|---|---|---|---|
| ਦਸਵਾਂ ਸੰਸਕਰਣ | ਸਤੰਬਰ 1999 | : | 12,000 |
| ਹੁਣ ਤਕ ਕੁਲ ਛਪੀ | | : | 88,000 |

*ਪ੍ਰਕਾਸ਼ਕ :*

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051, ਕੂਚਾ 14, ਫੀਲਡ ਗੰਜ, ਲੁਧਿਆਣਾ - 141 008

ਸਬ ਆਫਿਸ : A-143 ਫ਼ਤਹਿ ਨਗਰ ਨਵੀਂ ਦਿੱਲੀ - 110 018

ਜਲੰਧਰ ਆਫਿਸ : W.G. 578 ਸੂਰਾਜ ਗੰਜ, ਜਲੰਧਰ-1. ਫੋਨ: 236947

*ਲੇਜ਼ਰ ਟਾਈਪਸੈਟਿੰਗ :* ਐਡਵਾਂਸਡ ਕੰਪਿਊਟਰਜ਼, ਅੱਡਾ ਹੁਸ਼ਿਆਰਪੁਰ, ਜਲੰਧਰ। ਫੋਨ : 214308

*ਛਾਪਕ :* ਬਰਾਈਟ ਪ੍ਰਿੰਟਰਜ਼, ਜਲੰਧਰ।

# ਭੂਮਿਕਾ

ਸਿੱਖ ਮਿਸ਼ਨਰੀ ਕਾਲਜ ਵਲੋਂ ਹਰ ਸਾਲ ਵੱਡੀ ਪੱਧਰ 'ਤੇ ਧਾਰਮਿਕ ਪ੍ਰੀਖਿਆ ਲਈ ... ਦੀ ਹੈ। ਹਜ਼ਾਰਾਂ ਬੱਚੇ ਅਤੇ ਵੱਡੀ ਉਮਰ ਦੇ ਗੁਰਸਿੱਖ ਵੀਰ-ਭੈਣ ਪ੍ਰੀਖਿਆ ਦਿੰਦੇ ਹਨ। ਇ... ਖਿਆ ਦਾ ਬਾਕਾਇਦਾ ਸਿਲੇਬਸ ਬਣਾਇਆ ਗਿਆ ਹੈ ਅਤੇ ਵਿਦਿਅਕ-ਪੱਧਰ ਦੇ ਅਨੁਸਾਰ ਵਿਦਿਆਰਥੀਆਂ ਦੇ ਦਰਜੇ ਬਣਾਏ ਗਏ ਹਨ; ਜੋ ਇਸ ਪ੍ਰਕਾਰ ਹਨ :

| | | |
|---|---|---|
| **ਪਹਿਲਾ ਦਰਜਾ** | : | **ਪੰਜਵੀਂ ਸ਼੍ਰੇਣੀ ਤੱਕ** |
| **ਦੂਜਾ ਦਰਜਾ** | : | **ਅੱਠਵੀਂ ਸ਼੍ਰੇਣੀ ਤੱਕ** |
| **ਤੀਜਾ ਦਰਜਾ** | : | **(10+2) ਸ਼੍ਰੇਣੀ ਤੱਕ** |
| **ਚੌਥਾ ਦਰਜਾ** | : | **(10+2) ਸ਼੍ਰੇਣੀ ਤੋਂ ਉੱਪਰ ਅਤੇ ਸਰਬੱਤ ਸੰਗਤ ਲਈ** |

ਸਭ ਦਰਜਿਆਂ ਦੇ ਵਿਦਿਆਰਥੀਆਂ ਲਈ ਕੁਝ ਸਾਂਝੀਆਂ ਪੁਸਤਕਾਂ ਨੀਯਤ ਕੀਤੀਆਂ ਗਈਆਂ ਸਨ। ਪਹਿਲੇ ਤੇ ਦੂਜੇ ਦਰਜੇ ਦੇ ਵਿਦਿਆਰਥੀਆਂ ਲਈ ਉਨ੍ਹਾਂ ਪੁਸਤਕਾਂ ਨੂੰ ਸਮਝਣਾ ਮੁਸ਼ਕਿਲ ਸੀ। ਉਨ੍ਹਾਂ ਪੁਸਤਕਾਂ ਵਿਚੋਂ ਦਰਜਿਆਂ ਅਨੁਸਾਰ ਪਰਚੇ (ਪ੍ਰਸ਼ਨ-ਪੱਤਰ) ਬਣਾਉਣ ਵਿਚ ਵੀ ਮੁਸ਼ਕਿਲ ਪੇਸ਼ ਆਉਂਦੀ ਸੀ।

ਉਪਰੋਕਤ ਮੁਸ਼ਕਿਲਾਂ ਨੂੰ ਹੱਲ ਕਰਨ ਲਈ ਵਿਦਿਆਰਥੀਆਂ ਦੇ ਵਿਦਿਅਕ-ਪੱਧਰ ਅਨੁਸਾਰ "ਸਿੱਖ ਧਰਮ ਪ੍ਰਸ਼ਨੋਤਰੀ" — ਭਾਗ ੧ ਤੋਂ ੪, ਨਾਮ ਦੀਆਂ ਇਹ ਪੁਸਤਕਾਂ ਤਿਆਰ ਕੀਤੀਆਂ ਗਈਆਂ ਹਨ। ਹਰੇਕ ਪੁਸਤਕ ਦੇ ਤਿੰਨ ਭਾਗ ਹਨ : 1. **ਗੁਰਬਾਣੀ**, 2. **ਸਿੱਖ ਇਤਿਹਾਸ** 3. **ਗੁਰਮਤਿ ਤੇ ਰਹਿਤ ਮਰਯਾਦਾ**। ਇਨ੍ਹਾਂ ਭਾਗਾਂ ਅਨੁਸਾਰ ਹੀ 100-100 ਨੰਬਰਾਂ ਦੇ ਤਿੰਨ ਪਰਚੇ ਹਰੇਕ ਦਰਜੇ ਦੀ ਪ੍ਰੀਖਿਆ ਲਈ ਬਣਾਏ ਜਾਣਗੇ।

ਪਹਿਲੇ ਦਰਜੇ ਦੇ ਵਿਦਿਆਰਥੀਆਂ ਨੂੰ ਸਾਰੇ ਪ੍ਰਸ਼ਨ ਕੇਵਲ "ਸਿੱਖ ਧਰਮ ਪ੍ਰਸ਼ਨੋਤਰੀ, ਭਾਗ-੧ ਵਿਚੋਂ ਹੀ ਪੁੱਛੇ ਜਾਣਗੇ, ਪ੍ਰੰਤੂ ਦੂਜੇ ਦਰਜੇ ਵਾਲਿਆਂ ਨੂੰ ਭਾਗ-੧, ਤੇ ਭਾਗ-੨; ਤੀਜੇ ਦਰਜੇ ਵਾਲਿਆਂ ਨੂੰ ਭਾਗ ੧, ੨ ਅਤੇ ਭਾਗ ੩ ਅਤੇ ਚੌਥੇ ਦਰਜੇ ਵਾਲਿਆਂ ਨੂੰ ਸਭ ਪੁਸਤਕਾਂ (ਭਾਗ ੧ ਤੋਂ ਭਾਗ ੪) ਪੜ੍ਹਨੀਆਂ ਪੈਣਗੀਆਂ। ਦਰਜੇ ਅਨੁਸਾਰ "ਸਿੱਖ ਧਰਮ ਪ੍ਰਸ਼ਨੋਤਰੀ ਦੇ ਹਰੇਕ ਭਾਗ ਵਿਚੋਂ ਹੇਠ ਲਿਖੇ ਅਨੁਸਾਰ ਪ੍ਰਸ਼ਨ ਪੁੱਛੇ ਜਾਣਗੇ :

***ਪੁਸਤਕ : ਸਿੱਖ ਧਰਮ ਪ੍ਰਸ਼ਨੋਤਰੀ***

| *ਦਰਜਾ* | *ਭਾਗ-੧* | *ਭਾਗ-੨* | *ਭਾਗ-੩* | *ਭਾਗ-੪* |
|---|---|---|---|---|
| ਪਹਿਲਾ | 100% | — | — | — |
| ਦੂਜਾ | 30% | 70% | — | — |
| ਤੀਜਾ | 10% | 20% | 70% | — |
| ਚੌਥਾ | 5% | 10% | 15% | 70% |

(ਇਸ ਤਰਾਂ ਚੌਥੇ ਦਰਜੇ ਦੇ ਹਰੇਕ ਪਰਚੇ ਵਿਚ 'ਸਿੱਖ ਧਰਮ ਪ੍ਰਸ਼ਨੋਤਰੀ' ਭਾਗ-੧ ਵਿਚੋਂ 5% ਅਤੇ ਭਾਗ-੨ ਵਿਚੋਂ 10%, ਭਾਗ-੩ ਵਿਚੋਂ 15% ਅਤੇ ਭਾਗ-੪ ਵਿਚੋਂ 70% ਪ੍ਰਸ਼ਨ ਪੁੱਛੇ ਜਾਣਗੇ।)

ਇਨ੍ਹਾਂ 'ਪ੍ਰਸ਼ਨੋਤਰੀਆਂ' ਵਿਚ ਪ੍ਰਸ਼ਨਾਂ ਦੇ ਉੱਤਰ ਬਹੁਤ ਸੰਖੇਪ (Brief) ਅਤੇ ਢੁਕਵੇਂ (To the point) ਦਿੱਤੇ ਗਏ ਹਨ। ਜਿਥੇ ਵਿਦਿਆਰਥੀਆਂ ਨੂੰ ਉੱਤਰ ਯਾਦ ਕਰਨ ਵਿਚ ਆਸਾਨੀ ਹੋਵੇਗੀ, ਉਥੇ ਪਰਚੇ ਬਣਾਉਣ ਵਿਚ ਵੀ ਕੋਈ ਮੁਸ਼ਕਿਲ ਨਹੀਂ ਆਵੇਗੀ।

ਜਿਥੇ ਇਹ ਪੁਸਤਕਾਂ ਪ੍ਰੀਖਿਆਰਥੀਆਂ ਲਈ ਲਾਭਦਾਇਕ ਸਿੱਧ ਹੋਣਗੀਆਂ, ਉਥੇ ਆਮ ਗੁਰਸਿੱਖ/ਪਾਠਕ ਵੀ ਇਨ੍ਹਾਂ ਤੋਂ ਬਹੁਤ ਲਾਭ ਉਠਾ ਸਕਦੇ ਹਨ। ਇਹ ਚਾਰ ਪੁਸਤਕਾਂ ਪੜ੍ਹਨ ਉਪਰੰਤ ਪਾਠਕਾਂ ਦੀ ਸਿੱਖ ਧਰਮ ਬਾਰੇ ਜਾਣਕਾਰੀ ਸਾਡੇ ਆਮ ਪ੍ਰਚਾਰਕਾਂ ਨਾਲੋਂ ਕਿਤੇ ਵੱਧ ਹੋਵੇਗੀ। ਅੱਜ ਜਦੋਂ ਕਿ ਜ਼ਿੰਦਗੀ ਅਨੇਕਾਂ ਰੁਝੇਵਿਆਂ ਭਰੀ ਹੈ, ਹਰ ਕੋਈ ਸਮੇਂ ਦੀ ਘਾਟ ਦੀ ਸ਼ਿਕਾਇਤ ਕਰਦਾ ਹੈ। ਇਹ ਪੁਸਤਕਾਂ ਸੰਖੇਪ ਤੇ ਭਾਵਪੂਰਤ ਹੋਣ ਕਰ ਕੇ ਸਮੇਂ ਦੀ ਘਾਟ ਵਾਲੀ ਸ਼ਿਕਾਇਤ ਨੂੰ ਵੀ ਦੂਰ ਕਰਦੀਆਂ ਹਨ।

'ਕਾਲਜ' ਦੁਆਰਾ ਲਗਾਈਆਂ ਜਾ ਰਹੀਆਂ ਕਲਾਸਾਂ ਵਿੱਚ ਪੜ੍ਹ ਰਹੇ ਬੱਚੇ ਵੱਖ-ਵੱਖ ਥਾਵਾਂ ਤੇ 'ਧਾਰਮਿਕ ਕਵਿਜ਼' ਦੇ ਪ੍ਰੋਗਰਾਮ ਵੀ ਦਿੰਦੇ ਹਨ, ਜਿਨ੍ਹਾਂ ਵਿੱਚ ਗੁਰਬਾਣੀ, ਇਤਿਹਾਸ, ਵਿਚਾਰਧਾਰਾ ਅਤੇ ਰਹਿਤ ਮਰਯਾਦਾ ਬਾਰੇ ਪ੍ਰਸ਼ਨਾਂ ਦੇ ਉੱਤਰ ਦਿੱਤੇ ਜਾਂਦੇ ਹਨ। 'ਸਿੱਖ ਧਰਮ ਪ੍ਰਸ਼ਨੋਤਰੀ' ਪੁਸਤਕਾਂ ਇਸ 'ਧਾਰਮਿਕ ਕਵਿਜ਼' ਦੀ ਤਿਆਰੀ ਵਿੱਚ ਬਹੁਤ ਸਹਾਈ ਹੋਣਗੀਆਂ।

ਆਸ ਹੈ, ਸਿੱਖ ਸੰਗਤਾਂ "ਸਿੱਖ ਧਰਮ ਪ੍ਰਸ਼ਨੋਤਰੀ" (ਭਾਗ-੧ ਤੋਂ ਭਾਗ-੪) ਤੋਂ ਜਿਥੇ ਆਪਣੀ ਜਾਣਕਾਰੀ ਵਿਚ ਵਾਧਾ ਕਰਨਗੀਆਂ, ਉਥੇ ਪ੍ਰਾਪਤ ਕੀਤੀ ਜਾਣਕਾਰੀ ਨੂੰ ਉਨ੍ਹਾਂ ਤੱਕ ਵੀ ਪਹੁੰਚਾਣਗੀਆਂ, ਜਿਹੜੇ ਧਰਮ ਬਾਰੇ ਬਹੁਤ ਘੱਟ ਜਾਣਕਾਰੀ ਰਖਦੇ ਹਨ।

ਇਨ੍ਹਾਂ ਪੁਸਤਕਾਂ ਨੂੰ ਹੋਰ ਚੰਗੇਰਾ ਬਣਾਉਣ ਬਾਰੇ ਪਾਠਕਾਂ ਦੇ ਸੁਝਾਵਾਂ ਦਾ ਸੁਆਗਤ ਹੈ।

ਅੰਤ ਵਿੱਚ ਇਹਨਾਂ ਪੁਸਤਕਾਂ ਦੀ ਤਿਆਰੀ ਵਿੱਚ ਜਿਨ੍ਹਾਂ ਵੀਰਾਂ / ਭੈਣਾਂ ਨੇ ਆਪਣਾ ਵਡਮੁੱਲਾ ਯੋਗਦਾਨ ਪਾਇਆ ਹੈ, ਅਸੀਂ ਉਨ੍ਹਾਂ ਦੇ ਅਤਿਅੰਤ ਰਿਣੀ ਹਾਂ।

ਪ੍ਰਿੰਸੀਪਲ,
ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ

ਪਰਚਾ – ਪਹਿਲਾ ਅੰਕ – 100

# 1. ਗੁਰਬਾਣੀ

## (ੳ) ਜਪੁ ਜੀ ਸਾਹਿਬ

**ਸਿਲੇਬਸ – ਜਪੁ ਜੀ ਸਾਹਿਬ ਦੀਆਂ ਪਹਿਲੀਆਂ 20 ਪਉੜੀਆਂ ਕੰਠ ਕਰੋ।**

ਨੋਟ — ਸਿੱਖ ਮਿਸ਼ਨਰੀ ਕਾਲਜ (ਰਜਿ.) ਲੁਧਿਆਣਾ ਪਾਸੋਂ 'ਜਪੁ ਜੀ ਸਾਹਿਬ' ਦਾ ਸ਼ੁੱਧ ਬਿਸਰਾਮਾਂ ਵਾਲਾ ਗੁਟਕਾ ਲੈ ਕੇ ਬਾਣੀ ਯਾਦ ਕਰੋ।

**ਪ੍ਰਸ਼ਨ 1. ਹੇਠ ਲਿਖੀ ਤੁਕ ਤੋਂ ਅਗਲੀ ਤੁਕ ਲਿਖੋ :**
**ਭੁਖਿਆ, ਭੁਖ ਨ ਉਤਰੀ, ਜੇ ਬੰਨਾ, ਪੁਰੀਆ ਭਾਰ॥**

**ਉੱਤਰ** – ਅਗਲੀ ਤੁਕ – ਸਹਸ ਸਿਆਣਪਾ ਲਖ ਹੋਹਿ, ਤ ਇਕ ਨ ਚਲੈ ਨਾਲਿ॥

**ਪ੍ਰਸ਼ਨ 2. ਹੇਠ ਲਿਖੀ ਤੁਕ ਤੋਂ ਅਗਲੀ ਤੁਕ ਲਿਖੋ :**
**ਗਾਵੈ ਕੋ, ਸਾਜਿ ਕਰੇ ਤਨੁ ਖੇਹ॥**

**ਉੱਤਰ** – ਅਗਲੀ ਤੁਕ – ਗਾਵੈ ਕੋ, ਜੀਅ ਲੈ ਫਿਰਿ ਦੇਹ॥

**ਪ੍ਰਸ਼ਨ 3. ਜਪੁ ਜੀ ਸਾਹਿਬ ਵਿਚੋਂ ਹੇਠ ਲਿਖੀ ਤੁਕ ਪੂਰੀ ਕਰੋ :**
**ਸਾਚਾ ਸਾਹਿਬੁ, ਸਾਚੁ ਨਾਇ...**

**ਉੱਤਰ** – ਭਾਖਿਆ ਭਾਉ ਅਪਾਰੁ॥

**ਪ੍ਰਸ਼ਨ 4. ਜਪੁ ਜੀ ਸਾਹਿਬ ਵਿਚੋਂ ਹੇਠ ਲਿਖੀ ਤੁਕ ਪੂਰੀ ਕਰੋ :**
**ਗਾਵੀਐ ਸੁਣੀਐ...**

**ਉੱਤਰ** – ਮਨਿ ਰਖੀਐ ਭਾਉ॥

ਨੋਟ — ਇਸੇ ਤਰ੍ਹਾਂ ਜਪੁ ਜੀ ਸਾਹਿਬ ਵਿਚੋਂ ਹੋਰ ਅਗਲੀਆਂ ਤੁਕਾਂ ਪੁੱਛੀਆਂ ਜਾਣਗੀਆਂ ਜਾਂ ਤੁਕਾਂ ਪੂਰੀਆਂ ਕਰਨ ਲਈ ਹੋਰ ਪ੍ਰਸ਼ਨ ਪੁੱਛੇ ਜਾਣਗੇ।

# ਜਪੁ ਜੀ ਸਾਹਿਬ ਦੀ ਬਾਣੀ ਬਾਰੇ ਪ੍ਰਸ਼ਨ

**ਪ੍ਰਸ਼ਨ 1.** **'ਜਪੁ ਜੀ ਸਾਹਿਬ' ਜੀ ਦੀ ਬਾਣੀ ਕਿਹੜੇ ਗੁਰੂ ਜੀ ਦੀ ਉਚਾਰਨ ਕੀਤੀ ਹੋਈ ਹੈ ?**

**ਉੱਤਰ -** ਸ੍ਰੀ ਗੁਰੂ ਨਾਨਕ ਦੇਵ ਜੀ ਦੀ।

**ਪ੍ਰਸ਼ਨ 2.** **ਗੁਰੂ ਗ੍ਰੰਥ ਸਾਹਿਬ ਜੀ ਵਿਚ 'ਜਪੁ ਜੀ ਸਾਹਿਬ' ਦਾ ਕੀ ਨਾਮ ਹੈ ?**

**ਉੱਤਰ -** "ਜਪੁ"।

**ਪ੍ਰਸ਼ਨ 3.** **'ਜਪੁ ਜੀ ਸਾਹਿਬ' ਬਾਣੀ ਦਾ ਪਾਠ ਸਿੱਖ ਰਹਿਤ ਮਰਯਾਦਾ ਅਨੁਸਾਰ ਕਿਸ ਵੇਲੇ ਕੀਤਾ ਜਾਂਦਾ ਹੈ ?**

**ਉੱਤਰ -** ਅੰਮ੍ਰਿਤ ਵੇਲੇ।

**ਪ੍ਰਸ਼ਨ 4.** **ਸਿੱਖ ਧਰਮ ਦਾ ਮੁੱਢਲਾ ਸਿਧਾਂਤ (ਮੂਲ ਮੰਤਰ) ਪੂਰਾ ਲਿਖੋ।**

**ਉੱਤਰ -** ੴ, ਸਤਿਨਾਮੁ, ਕਰਤਾਪੁਰਖੁ, ਨਿਰਭਉ, ਨਿਰਵੈਰੁ, ਅਕਾਲ ਮੂਰਤਿ, ਅਜੂਨੀ, ਸੈਭੰ, ਗੁਰਪ੍ਰਸਾਦਿ॥

**ਪ੍ਰਸ਼ਨ 5.** **ੴ ਦਾ ਸ਼ੁੱਧ ਉਚਾਰਨ ਕੀ ਹੈ ?**

**ਉੱਤਰ -** ਇਕ ਓਅੰਕਾਰ।

**ਪ੍ਰਸ਼ਨ 6.** **"ਅਜੂਨੀ ਸੈਭੰ" ਦਾ ਪਾਠ ਇਕੱਠਾ ਕਰਨਾ ਚਾਹੀਦਾ ਹੈ ਜਾਂ ਵੱਖਰਾ-ਵੱਖਰਾ ?**

**ਉੱਤਰ -** ਵੱਖਰਾ-ਵੱਖਰਾ।

# (ਅ) ਰਹਰਾਸਿ ਸਾਹਿਬ

**ਸਿਲੇਬਸ :** ਰਹਰਾਸਿ ਸਾਹਿਬ ਦੇ ਪਹਿਲੇ ਪੰਜ ਸ਼ਬਦ ਕੰਠ (ਯਾਦ) ਕਰਨੇ ਹਨ। ਸੋ ਦਰੁ ਤੇਰਾ ਕੇਹਾ... ਤੋਂ ਲੈ ਕੇ ...ਅੰਤ ਨ ਪਾਰਾਵਰਿਆ॥੪॥੫॥ ਤਕ।

**ਨੋਟ —** ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ, ਪਾਸੋਂ ਰਹਰਾਸਿ ਸਾਹਿਬ ਤੇ ਸੋਹਿਲਾ ਸਾਹਿਬ ਬਾਣੀ ਦਾ ਸ਼ੁੱਧ ਬਿਸਰਾਮਾਂ ਵਾਲਾ ਗੁਟਕਾ ਲੈ ਕੇ ਬਾਣੀ ਯਾਦ ਕਰੋ।

**ਪ੍ਰਸ਼ਨ 1. ਹੇਠ ਲਿਖੀ ਤੁਕ ਤੋਂ ਅਗਲੀ ਤੁਕ ਲਿਖੋ :**
**ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ,**
**ਸੋਹਨਿ ਤੇਰੇ ਸਦਾ ਸਵਾਰੇ॥**

**ਉੱਤਰ** – ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ,
ਦੇਵਤਿਆ ਦਰਿ ਨਾਲੇ॥

**ਪ੍ਰਸ਼ਨ 2. ਹੇਠ ਲਿਖੀ ਤੁਕ ਤੋਂ ਅਗਲੀ ਤੁਕ ਲਿਖੋ :**
**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ,**
**ਮਾਇਆ ਜਿਨਿ ਉਪਾਈ॥**

**ਉੱਤਰ** – ਕਰਿ ਕਰਿ ਦੇਖੈ ਕੀਤਾ ਆਪਣਾ,
ਜਿਉ ਤਿਸਦੀ ਵਡਿਆਈ॥

**ਪ੍ਰਸ਼ਨ 3. ਹੇਠ ਲਿਖੀ ਤੁਕ ਪੂਰੀ ਕਰੋ :**
**ਮੇਰੇ ਮੀਤ ਗੁਰਦੇਵ...**

**ਉੱਤਰ** – ਮੋ ਕਉ ਰਾਮ ਨਾਮੁ ਪਰਗਾਸਿ॥

**ਪ੍ਰਸ਼ਨ 4. ਹੇਠ ਲਿਖੀ ਤੁਕ ਪੂਰੀ ਕਰੋ :**
**ਗਾਵਨਿ ਤੁਧਨੋ ਪੰਡਿਤ...**

**ਉੱਤਰ** – ਪੜਨਿ ਰਖੀਸੁਰ, ਜੁਗੁ ਜੁਗੁ ਵੇਦਾ ਨਾਲੇ॥

**ਨੋਟ —** ਪ੍ਰੀਖਿਆ ਵਿਚ ਇਸੇ ਤਰ੍ਹਾਂ 'ਰਹਰਾਸਿ ਸਾਹਿਬ' ਦੀ ਬਾਣੀ ਵਿਚੋਂ ਹੋਰ ਤੁਕਾਂ ਵੀ ਪੁੱਛੀਆਂ ਜਾਣਗੀਆਂ।

## (ੲ) ਸੋਹਿਲਾ ਸਾਹਿਬ

ਸਿਲੇਬਸ : ਸੋਹਿਲਾ ਸਾਹਿਬ ਦੇ ਪਹਿਲੇ ਦੋ ਸ਼ਬਦ ਕੰਠ (ਯਾਦ) ਕਰਨੇ ਹਨ। ਜੈ ਘਰਿ ਕੀਰਤਿ ਆਖੀਐ... ਤੋਂ ਲੈ ਕੇ, ਨਾਨਕ ਕਰਤੇ ਕੇ ਕੇਤੇ ਵੇਸ॥੨॥੨॥ ਤਕ।

ਪ੍ਰਸ਼ਨ 1. ਹੇਠ ਲਿਖੀ ਤੁਕ ਤੋਂ ਅਗਲੀ ਤੁਕ ਲਿਖੋ :
ਨਿਤ ਨਿਤ ਜੀਅੜੇ ਸਮਾਲੀਅਨਿ, ਦੇਖੈਗਾ ਦੇਵਣਹਾਰੁ॥

ਉੱਤਰ - ਅਗਲੀ ਤੁਕ - ਤੇਰੇ, ਦਾਨੈ ਕੀਮਤਿ ਨ ਪਵੈ,
ਤਿਸੁ ਦਾਤੇ ਕਵਣੁ ਸੁਮਾਰੁ॥

ਪ੍ਰਸ਼ਨ 2. ਹੇਠ ਲਿਖੀ ਤੁਕ ਤੋਂ ਅਗਲੀ ਤੁਕ ਲਿਖੋ :
ਛਿਅ ਘਰ, ਛਿਅ ਗੁਰ, ਛਿਅ ਉਪਦੇਸ॥

ਉੱਤਰ - ਅਗਲੀ ਤੁਕ - ਗੁਰ ਗੁਰੁ ਏਕੋ, ਵੇਸ ਅਨੇਕ॥

ਪ੍ਰਸ਼ਨ 3 ਹੇਠ ਲਿਖੀ ਤੁਕ ਪੂਰੀ ਕਰੋ :
ਘਰਿ ਘਰਿ ਏਹੋ ਪਾਹੁਚਾ...

ਉੱਤਰ - ਸਦੜੇ ਨਿਤ ਪਵੰਨਿ॥

ਪਸ਼੍ਨ 4. ਹੇਠ ਲਿਖੀ ਤੁਕ ਪੂਰੀ ਕਰੋ :
ਸੰਬਤਿ ਸਾਹਾ ਲਿਖਿਆ...

ਉੱਤਰ - ਮਿਲਿ ਕਰਿ ਪਾਵਹੁ ਤੇਲੁ॥

ਨੋਟ : ਪ੍ਰੀਖਿਆ ਵਿਚ ਇਸ ਪ੍ਰਕਾਰ ਹੋਰ ਤੁਕਾਂ ਵੀ ਪੁੱਛੀਆਂ ਜਾਣਗੀਆਂ।

### ਆਮ ਪ੍ਰਸ਼ਨ

ਪ੍ਰਸ਼ਨ 1. ਸੋਹਿਲਾ' ਬਾਣੀ ਵਿਚ ਕੁਲ ਕਿੰਨੇ ਸ਼ਬਦ ਹਨ ?

ਉੱਤਰ - ਪੰਜ।

# (ਸ) ਕੰਠ (ਯਾਦ) ਕਰਨ ਲਈ ਸ਼ਬਦ

ਨੋਟ : ਹੇਠ ਲਿਖੇ ਸ਼ਬਦ ਕੰਠ (ਯਾਦ) ਕਰਨੇ ਹਨ। ਪ੍ਰੀਖਿਆ ਵਿਚ ਇਹਨਾਂ ਵਿਚੋਂ ਅਗਲੀਆਂ ਪਿਛਲੀਆਂ ਤੁਕਾਂ ਜਾਂ ਪੂਰੇ ਸ਼ਬਦ ਲਿਖਣ ਲਈ ਕਿਹਾ ਜਾ ਸਕਦਾ ਹੈ :

(੧) ਆਸਾ, ਘਰੁ ੭, ਮਹਲਾ ੫ (੩੯੪)
ਹਰਿ ਕਾ ਨਾਮੁ, ਰਿਦੈ ਨਿਤ ਧਿਆਈ॥
ਸੰਗੀ ਸਾਥੀ, ਸਗਲ ਤਰਾਂਈ॥
**ਗੁਰੁ ਮੇਰੈ ਸੰਗਿ, ਸਦਾ ਹੈ ਨਾਲੇ॥**
**ਸਿਮਰਿ ਸਿਮਰਿ ਤਿਸੁ, ਸਦਾ ਸਮ੍ਾਲੇ॥ ੧॥ ਰਹਾਉ॥**
ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥

(੨) ਰਾਗੁ ਬੈਰਾੜੀ, ਮਹਲਾ ੫, ਘਰੁ ੧ (੭੨੦)
**ਸੰਤ ਜਨਾ ਮਿਲਿ, ਹਰਿ ਜਸੁ ਗਾਇਓ॥**
**ਕੋਟਿ ਜਨਮ ਕੇ, ਦੂਖ ਗਵਾਇਓ॥ ੧॥ ਰਹਾਉ॥**
ਜੋ ਚਾਹਤ, ਸੋਈ ਮਨਿ ਪਾਇਓ॥
ਕਰਿ ਕਿਰਪਾ, ਹਰਿ ਨਾਮੁ ਦਿਵਾਇਓ॥ ੧॥
ਸਰਬ ਸੂਖ ਹਰਿ ਨਾਮਿ ਵਡਾਈ॥
ਗੁਰ ਪ੍ਰਸਾਦਿ ਨਾਨਕ ਮਤਿ ਪਾਈ॥ ੨॥

(੩) ਸੂਹੀ, ਮਹਲਾ ੫ (੭੪੨)
ਦਰਸਨੁ ਦੇਖਿ ਜੀਵਾ, ਗੁਰ ਤੇਰਾ॥ ਪੂਰਨ ਕਰਮੁ ਹੋਇ, ਪ੍ਰਭ ਮੇਰਾ॥
**ਇਹ ਬੇਨੰਤੀ ਸੁਣਿ ਪ੍ਰਭਿ ਮੇਰੇ॥**
**ਦੇਹਿ ਨਾਮੁ ਕਰਿ ਆਪਣੇ ਚੇਰੇ॥ ੧॥ ਰਹਾਉ॥**
ਅਪਣੀ ਸਰਣਿ ਰਾਖੁ ਪ੍ਰਭ ਦਾਤੇ॥
ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ॥ ੨॥
ਸੁਨਹੁ ਬਿਨਉ ਪ੍ਰਭ ਮੇਰੇ ਮੀਤਾ॥
ਚਰਣ ਕਮਲ ਵਸਹਿ ਮੇਰੈ ਚੀਤਾ॥ ੩॥
ਨਾਨਕੁ ਏਕ ਕਰੈ ਅਰਦਾਸਿ॥
ਵਿਸਰੁ ਨਾਹੀ ਪੂਰਨ ਗੁਣਤਾਸਿ॥ ੪॥

(੪) ਪਉੜੀ (ਸ਼ਿਰੀ ਰਾਗੁ ਕੀ ਵਾਰ) (੯੧)

**ਕੀਤਾ ਲੋੜੀਐ ਕੰਮੁ, ਸੁ ਹਰਿ ਪਹਿ ਆਖੀਐ॥**
**ਕਾਰਜੁ ਦੇਇ ਸਵਾਰਿ, ਸਤਿਗੁਰ ਸਚੁ ਸਾਖੀਐ॥**
ਸੰਤਾ ਸੰਗਿ ਨਿਧਾਨੁ, ਅੰਮ੍ਰਿਤੁ ਚਾਖੀਐ॥
ਭੈ ਭੰਜਨ ਮਿਹਰਵਾਨ, ਦਾਸ ਕੀ ਰਾਖੀਐ॥
ਨਾਨਕ ਹਰਿ ਗੁਣ ਗਾਇ, ਅਲਖੁ ਪ੍ਰਭੁ ਲਾਖੀਐ॥੨੦॥

(੫) ਭੈਰਉ, ਮਹਲਾ ੫ (੧੧੩੬)

ਊਠਤ ਸੁਖੀਆ ਬੈਠਤ ਸੁਖੀਆ॥
ਭਉ ਨਹੀ ਲਾਗੈ ਜਾਂ ਐਸੇ ਬੁਝੀਆ॥੧॥
**ਰਾਖਾ ਏਕੁ ਹਮਾਰਾ ਸੁਆਮੀ॥**
**ਸਗਲ ਘਟਾ ਕਾ ਅੰਤਰਜਾਮੀ॥੧॥ ਰਹਾਉ॥**
ਸੋਇ ਅਚਿੰਤਾ ਜਾਗਿ ਅਚਿੰਤਾ॥
ਜਹਾ ਕਹਾਂ ਪ੍ਰਭੁ ਤੂੰ ਵਰਤੰਤਾ॥੨॥
ਘਰਿ ਸੁਖਿ ਵਸਿਆ, ਬਾਹਰਿ ਸੁਖੁ ਪਾਇਆ॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥੩॥

**ਨੋਟ** — ਸ਼ਬਦਾਂ ਦੇ ਸਿਰਲੇਖ ਬਰੈਕਟਾਂ ਵਿੱਚ ਦਿੱਤੇ ਅੰਕ ੩੯੪, ੭੨੦, ੭੪੨, ੯੧, ੧੧੩੬ ਆਦਿ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ਨੰਬਰ ਹਨ।

ਪਰਚਾ - ਦੂਜਾ

ਅੰਕ - 100

# 2. ਸਿੱਖ ਇਤਿਹਾਸ

## (ੳ) ਜੀਵਨ — ਦਸ ਗੁਰੂ ਸਾਹਿਬਾਨ

| ਗੁਰੂ ਸਾਹਿਬ ਦਾ ਨਾਮ | ਜਨਮ ਅਸਥਾਨ | ਪਿਤਾ ਜੀ ਦਾ ਨਾਮ | ਮਾਤਾ ਜੀ ਦਾ ਨਾਮ | ਜੋਤੀ ਜੋਤਿ ਸਮਾਉਣ ਦਾ ਅਸਥਾਨ |
|---|---|---|---|---|
| ਗੁਰੂ ਨਾਨਕ ਦੇਵ ਜੀ | ਰਾਇ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ) ਪਾਕਿਸਤਾਨ | ਮਹਿਤਾ ਕਲਿਆਣ ਦਾਸ ਜੀ | ਮਾਤਾ ਤ੍ਰਿਪਤਾ ਜੀ | ਕਰਤਾਰਪੁਰ (ਪਾਕਿਸਤਾਨ) |
| ਗੁਰੂ ਅੰਗਦ ਦੇਵ ਜੀ | ਮੱਤੇ ਦੀ ਸਰਾਂ | ਬਾਬਾ ਫੇਰੂ ਮੱਲ ਜੀ | ਮਾਤਾ ਦਇਆ ਕੌਰ ਜੀ | ਖਡੂਰ ਸਾਹਿਬ |
| ਗੁਰੂ ਅਮਰਦਾਸ ਜੀ | ਬਾਸਰਕੇ | ਬਾਬਾ ਤੇਜਭਾਨ ਜੀ | ਮਾਤਾ ਸੁਲੱਖਣੀ ਜੀ | ਗੋਇੰਦਵਾਲ ਸਾਹਿਬ |
| ਗੁਰੂ ਰਾਮਦਾਸ ਜੀ | ਲਾਹੌਰ | ਸ੍ਰੀ ਹਰਿਦਾਸ ਜੀ | ਮਾਤਾ ਦਇਆ ਕੌਰ ਜੀ | ਗੋਇੰਦਵਾਲ ਸਾਹਿਬ |
| ਗੁਰੂ ਅਰਜੁਨ ਦੇਵ ਜੀ | ਗੋਇੰਦਵਾਲ | ਗੁਰੂ ਰਾਮਦਾਸ ਜੀ | ਮਾਤਾ ਭਾਨੀ ਜੀ | ਲਾਹੌਰ |
| ਗੁਰੂ ਹਰਿਗੋਬਿੰਦ ਜੀ | ਵਡਾਲੀ | ਗੁਰੂ ਅਰਜੁਨ ਦੇਵ ਜੀ | ਮਾਤਾ ਗੰਗਾ ਜੀ | ਕੀਰਤਪੁਰ |
| ਗੁਰੂ ਹਰਿਰਾਇ ਜੀ | ਕੀਰਤਪੁਰ | ਬਾਬਾ ਗੁਰਦਿਤਾ ਜੀ | ਮਾਤਾ ਨਿਹਾਲ ਕੌਰ ਜੀ | ਕੀਰਤਪੁਰ |
| ਗੁਰੂ ਹਰਿਕ੍ਰਿਸ਼ਨ ਜੀ | ਕੀਰਤਪੁਰ | ਗੁਰੂ ਹਰਿਰਾਇ ਜੀ | ਮਾਤਾ ਕ੍ਰਿਸ਼ਨ ਕੌਰ ਜੀ | ਦਿੱਲੀ |
| ਗੁਰੂ ਤੇਗ ਬਹਾਦਰ ਜੀ | ਅੰਮ੍ਰਿਤਸਰ | ਗੁਰੂ ਹਰਿਗੋਬਿੰਦ ਜੀ | ਮਾਤਾ ਨਾਨਕੀ ਜੀ | ਦਿੱਲੀ |
| ਗੁਰੂ ਗੋਬਿੰਦ ਸਿੰਘ ਜੀ | ਪਟਨਾ ਸਾਹਿਬ | ਗੁਰੂ ਤੇਗਬਹਾਦਰ ਜੀ | ਮਾਤਾ ਗੁਜਰੀ ਜੀ | ਹਜ਼ੂਰ ਸਾਹਿਬ ਨਾਂਦੇੜ |

# ਗੁਰੂ ਨਾਨਕ ਦੇਵ ਜੀ

**ਪ੍ਰਸ਼ਨ 1.** ਸਿੱਖ ਧਰਮ ਦੀ ਨੀਂਹ ਕਿਸ ਨੇ ਰੱਖੀ ਸੀ ?

**ਉੱਤਰ -** ਗੁਰੂ ਨਾਨਕ ਦੇਵ ਜੀ ਨੇ।

**ਪ੍ਰਸ਼ਨ 2.** ਗੁਰੂ ਨਾਨਕ ਦੇਵ ਜੀ ਦੀ ਭੈਣ ਦਾ ਨਾਮ ਲਿਖੋ।

**ਉੱਤਰ -** ਬੇਬੇ ਨਾਨਕੀ ਜੀ।

**ਪ੍ਰਸ਼ਨ 3.** ਬੇਬੇ ਨਾਨਕੀ ਜੀ ਗੁਰੂ ਨਾਨਕ ਦੇਵ ਜੀ ਤੋਂ ਕਿੰਨੇ ਸਾਲ ਵੱਡੇ ਸਨ?

**ਉੱਤਰ -** ਪੰਜ ਸਾਲ।

**ਪ੍ਰਸ਼ਨ 4.** ਗੁਰੂ ਜੀ ਨੇ ਕਿੰਨੀ ਉਮਰ ਵਿਚ ਜਨੇਊ ਪਾਉਣ ਤੋਂ ਇਨਕਾਰ ਕੀਤਾ ਸੀ?

**ਉੱਤਰ -** ਦਸ ਸਾਲ ਦੀ ਉਮਰ ਵਿਚ।

**ਪ੍ਰਸ਼ਨ 5.** ਗੁਰੂ ਜੀ ਮੱਝੀਆਂ ਦੇ ਵਾਗੀ ਕਿੰਨੀ ਉਮਰ ਵਿਚ ਬਣੇ?

**ਉੱਤਰ -** 12 ਸਾਲ ਦੀ ਉਮਰ ਵਿਚ।

**ਪ੍ਰਸ਼ਨ 6.** ਗੁਰੂ ਜੀ ਦਾ ਵਿਆਹ ਕਿੰਨੇ ਸਾਲ ਦੀ ਉਮਰ ਵਿਚ ਕਿਸ ਨਾਲ ਹੋਇਆ?

**ਉੱਤਰ -** 18 ਸਾਲ ਦੀ ਉਮਰ ਵਿਚ ਮਾਤਾ ਸੁਲੱਖਣੀ ਜੀ ਨਾਲ।

**ਪ੍ਰਸ਼ਨ 7.** ਗੁਰੂ ਨਾਨਕ ਦੇਵ ਜੀ ਦੇ ਸਹੁਰੇ ਦਾ ਕੀ ਨਾਮ ਸੀ?

**ਉੱਤਰ -** ਮੂਲ ਚੰਦ ਜੀ।

**ਪ੍ਰਸ਼ਨ 8.** ਮੂਲ ਚੰਦ ਜੀ ਕਿਥੋਂ ਦੇ ਰਹਿਣ ਵਾਲੇ ਸਨ?

**ਉੱਤਰ -** ਬਟਾਲੇ ਦੇ।

**ਪ੍ਰਸ਼ਨ 9.** ਗੁਰੂ ਜੀ ਦੇ ਜੀਜਾ ਜੀ ਦਾ ਕੀ ਨਾਮ ਸੀ?

**ਉੱਤਰ -** ਭਾਈ ਜੈ ਰਾਮ ਜੀ।

**ਪ੍ਰਸ਼ਨ 10.** ਗੁਰੂ ਜੀ ਆਪਣੇ ਜੀਜਾ ਜੀ ਕੋਲ ਕਿਸ ਸਥਾਨ ਤੇ ਗਏ?

**ਉੱਤਰ -** ਸੁਲਤਾਨਪੁਰ ਵਿਖੇ।

**ਪ੍ਰਸ਼ਨ 11. ਗੁਰੂ ਨਾਨਕ ਦੇਵ ਜੀ ਕਿਥੋਂ ਦੇ ਨਵਾਬ ਦੇ ਮੋਦੀ ਬਣੇ?**

**ਉੱਤਰ -** ਸੁਲਤਾਨਪੁਰ ਦੇ।

**ਪ੍ਰਸ਼ਨ 12. ਸੁਲਤਾਨਪੁਰ ਦੇ ਨਵਾਬ ਦਾ ਕੀ ਨਾਮ ਸੀ?**

**ਉੱਤਰ -** ਨਵਾਬ ਦੌਲਤ ਖਾਂ।

**ਪ੍ਰਸ਼ਨ 13. ਭਾਈ ਲਾਲੋ ਕਿਥੋਂ ਦਾ ਰਹਿਣ ਵਾਲਾ ਸੀ?**

**ਉੱਤਰ -** ਐਮਨਾਬਾਦ ਦਾ।

**ਪ੍ਰਸ਼ਨ 14. ਭਾਈ ਲਾਲੋ ਕੀ ਕੰਮ ਕਰਦਾ ਸੀ?**

**ਉੱਤਰ -** ਤਰਖਾਣ ਦਾ।

**ਪ੍ਰਸ਼ਨ 15. ਐਮਨਾਬਾਦ ਦੇ ਹਾਕਮ ਦੇ ਅਹਿਲਕਾਰ ਦਾ ਕੀ ਨਾਮ ਸੀ?**

**ਉੱਤਰ -** ਮਲਕ ਭਾਗੋ।

**ਪ੍ਰਸ਼ਨ 16. ਗੁਰੂ ਨਾਨਕ ਦੇਵ ਜੀ ਨੂੰ ਬ੍ਰਹਮ ਭੋਜ ਦਾ ਸੱਦਾ ਕਿਸ ਨੇ ਭੇਜਿਆ ਸੀ?**

**ਉੱਤਰ -** ਮਲਕ ਭਾਗੋ ਨੇ।

**ਪ੍ਰਸ਼ਨ 17. ਸੱਜਣ ਠੱਗ ਕਿਥੋਂ ਦਾ ਰਹਿਣ ਵਾਲਾ ਸੀ?**

**ਉੱਤਰ -** ਤੁਲੰਭਾ ਪਿੰਡ ਦਾ।

**ਪ੍ਰਸ਼ਨ 18. ਸੱਜਣ ਠੱਗ ਰਾਹੀਆਂ ਨੂੰ ਕਿਵੇਂ ਲੁਟਿਆ ਕਰਦਾ ਸੀ?**

**ਉੱਤਰ -** ਸੱਜਣ ਠੱਗ ਸਾਧੂਆਂ ਫਕੀਰਾਂ ਵਾਲੇ ਕੱਪੜੇ ਪਾਉਂਦਾ ਸੀ। ਉਹ ਮੁਸਾਫਰਾਂ ਦੀ ਸੇਵਾ ਕਰਦਾ, ਚੰਗਾ ਖਾਣ ਨੂੰ ਦਿੰਦਾ ਤੇ ਸੌਣ ਲਈ ਚੰਗਾ ਬਿਸਤਰਾ ਵਿਛਵਾ ਦਿੰਦਾ। ਜਦੋਂ ਮੁਸਾਫਰ ਸੌਂ ਜਾਂਦਾ ਤਾਂ ਉਹ ਮੁਸਾਫਰਾਂ ਨੂੰ ਲੁੱਟ ਲੈਂਦਾ।

**ਪ੍ਰਸ਼ਨ 19. ਹਰਿਦੁਆਰ ਕਿਸ ਨਦੀ ਦੇ ਕੰਢੇ ਤੇ ਹੈ?**

**ਉੱਤਰ -** ਗੰਗਾ ਨਦੀ ਦੇ ਕੰਢੇ।

**ਪ੍ਰਸ਼ਨ 20. ਜਦੋਂ ਗੁਰੂ ਨਾਨਕ ਦੇਵ ਜੀ ਹਰਿਦੁਆਰ ਗਏ ਤਾਂ ਉਥੇ ਕਿਹੜਾ ਮੇਲਾ ਲੱਗਿਆ ਹੋਇਆ ਸੀ?**

**ਉੱਤਰ -** ਵਿਸਾਖੀ ਦਾ।

**ਪ੍ਰਸ਼ਨ 21. ਹਰਿਦੁਆਰ ਵਿਖੇ ਲੋਕੀਂ ਕਿਹੜੇ ਪਾਸੇ ਪਾਣੀ ਸੁੱਟ ਰਹੇ ਸਨ?**

**ਉੱਤਰ -** ਚੜ੍ਹਦੇ ਪਾਸੇ ਵੱਲ।

**ਪ੍ਰਸ਼ਨ 22. ਗੁਰੂ ਨਾਨਕ ਦੇਵ ਜੀ ਨੇ ਕਿਹੜੇ ਪਾਸੇ ਵੱਲ ਪਾਣੀ ਸੁੱਟਣਾ ਸ਼ੁਰੂ ਕੀਤਾ?**

**ਉੱਤਰ -** ਲਹਿੰਦੇ ਪਾਸੇ ਵੱਲ।

**ਪ੍ਰਸ਼ਨ 23. ਜਦੋਂ ਗੁਰੂ ਜੀ ਨੇ ਲੋਕਾਂ ਤੋਂ ਪੁੱਛਿਆ ਕਿ ਤੁਸੀਂ ਸਾਰੇ ਪਾਣੀ ਕਿਧਰ ਸੁੱਟ ਰਹੇ ਹੋ ਤਾਂ ਲੋਕਾਂ ਨੇ ਕੀ ਜੁਆਬ ਦਿੱਤਾ ਸੀ?**

**ਉੱਤਰ -** ਲੋਕਾਂ ਨੇ ਕਿਹਾ ਕਿ "ਅਸੀਂ ਤਾਂ ਚੜ੍ਹਦੇ ਵੱਲ ਮੂੰਹ ਕਰਕੇ ਆਪਣੇ ਮਰ ਚੁੱਕੇ ਵੱਡੇ ਵਡੇਰਿਆਂ ਨੂੰ ਪਾਣੀ ਦੇ ਰਹੇ ਹਾਂ।"

**ਪ੍ਰਸ਼ਨ 24. ਜਦੋਂ ਲੋਕਾਂ ਨੇ ਗੁਰੂ ਨਾਨਕ ਦੇਵ ਜੀ ਤੋਂ ਪੁੱਛਿਆ ਕਿ ਤੁਸੀਂ ਲਹਿੰਦੇ ਪਾਸੇ ਪਾਣੀ ਕਿਉਂ ਸੁੱਟ ਰਹੇ ਹੋ ਤਾਂ ਗੁਰੂ ਜੀ ਨੇ ਕੀ ਕਿਹਾ?**

**ਉੱਤਰ -** ਗੁਰੂ ਜੀ ਨੇ ਕਿਹਾ "ਮੇਰੀ ਖੇਤੀ ਤਲਵੰਡੀ ਵਿਚ ਸੁੱਕ ਰਹੀ ਹੈ। ਉਹ ਇਥੋਂ ਕੇਵਲ ਸਾਢੇ ਤਿੰਨ ਸੌ ਮੀਲ ਦੀ ਵਿੱਥ ਤੇ ਹੈ। ਮੀਂਹ ਜੁ ਨਹੀਂ ਪਿਆ, ਮੈਂ ਉਸਨੂੰ ਪਾਣੀ ਦੇ ਰਿਹਾ ਹਾਂ।

**ਪ੍ਰਸ਼ਨ 25. ਗੁਰੂ ਜੀ ਨੇ ਜਦੋਂ ਤਲਵੰਡੀ ਵੱਲ ਪਾਣੀ ਦੇਣ ਦੀ ਗੱਲ ਕਹੀ ਤਾਂ ਲੋਕਾਂ ਨੇ ਕੀ ਕਿਹਾ?**

**ਉੱਤਰ -** ਲੋਕਾਂ ਨੇ ਕਿਹਾ, "ਤੁਹਾਡੀ ਖੇਤੀ ਤਲਵੰਡੀ ਵਿਚ ਹੈ। ਇਥੋਂ ਸੁੱਟਿਆ ਪਾਣੀ ਐਡੀ ਦੂਰ ਕਿਸ ਤਰ੍ਹਾਂ ਅਪੜੇਗਾ।

**ਪ੍ਰਸ਼ਨ 26. ਗੁਰੂ ਜੀ ਨੇ ਚੜ੍ਹਦੇ ਪਾਸੇ ਪਾਣੀ ਸੁੱਟਣ ਵਾਲੇ ਲੋਕਾਂ ਨੂੰ ਕੀ ਸਮਝਾਇਆ?**

**ਉੱਤਰ -** ਗੁਰੂ ਜੀ ਨੇ ਲੋਕਾਂ ਨੂੰ ਸਮਝਾਇਆ ਕਿ ਜੇਕਰ ਮੇਰੇ ਦੁਆਰਾ ਸੁੱਟਿਆ ਪਾਣੀ ਸਾਢੇ ਤਿੰਨ ਸੌ ਮੀਲ ਦੀ ਵਿਥ ਤੇ ਨਹੀਂ ਪਹੁੰਚ ਸਕਦਾ ਤਾਂ ਤੁਹਾਡਾ (ਲੋਕਾਂ ਦਾ) ਸੁੱਟਿਆ ਪਾਣੀ ਕਰੋੜਾਂ ਮੀਲਾਂ ਤੇ ਸੂਰਜ ਤੋਂ ਅੱਗੇ ਕਹੇ ਜਾਂਦੇ ਪਿੱਤਰ ਲੋਕ ਨੂੰ ਕਿਵੇਂ ਪਹੁੰਚ ਸਕੇਗਾ?

**ਪ੍ਰਸ਼ਨ 27. ਹਰਿਦੁਆਰ ਵਾਲੀ ਸਾਖੀ ਤੋਂ ਸਾਨੂੰ ਕੀ ਸਿਖਿਆ ਮਿਲਦੀ ਹੈ?**

**ਉੱਤਰ -** (ੳ) ਇਸ ਸ਼ਾਖੀ ਤੋਂ ਸਾਨੂੰ ਇਹ ਸਿਖਿਆ ਮਿਲਦੀ ਹੈ ਕਿ ਸੂਰਜ ਕੋਈ ਦੇਵਤਾ ਨਹੀਂ। (ਅ) ਸੂਰਜ ਦੀ ਪੂਜਾ ਕਰਨ ਦਾ ਕੋਈ ਲਾਭ ਨਹੀਂ। (ੲ) ਸਾਨੂੰ ਕੇਵਲ ਅਕਾਲਪੁਰਖ ਨੂੰ ਸਦਾ ਯਾਦ ਕਰਨਾ ਚਾਹੀਦਾ ਹੈ।

ਪ੍ਰਸ਼ਨ 28. **ਵੈਸ਼ਨੋ ਸਾਧ ਦਾ ਡੇਰਾ ਕਿਸ ਸਥਾਨ ਤੇ ਸੀ?**

**ਉੱਤਰ -** ਹਰਿਦੁਆਰ ਵਿਖੇ ਗੰਗਾ ਦੇ ਕੰਢੇ।

ਪ੍ਰਸ਼ਨ 29. **ਵੈਸ਼ਨੋ ਸਾਧ ਭੋਜਨ ਪਕਾਉਣ ਤੋਂ ਪਹਿਲਾਂ ਕੀ ਕਰਦਾ ਸੀ?**

**ਉੱਤਰ -** ਵੈਸ਼ਨੋ ਸਾਧ ਚੌਂਕਾ ਤਿਆਰ ਕਰਨ ਲਈ ਗਾਂ ਦੇ ਗੋਹੇ ਦਾ ਪੋਚਾ ਲਗਾਉਂਦਾ, ਲੱਕੜਾਂ ਨੂੰ ਧੋਂਦਾ ਤੇ ਚੌਂਕੇ ਦੇ ਆਲੇ-ਦੁਆਲੇ ਲਕੀਰ ਖਿੱਚ ਦਿੰਦਾ ਤਾਂ ਕਿ ਰਾਖਸ਼ ਅੰਨ ਦਾ ਰਸ ਨਾ ਲੈ ਜਾਣ।

ਪ੍ਰਸ਼ਨ 30. **ਵੈਸ਼ਨੋ ਸਾਧ ਅੱਗ ਦੀ ਚੁਆਤੀ ਲੈ ਕੇ ਕਿਸ ਮਗਰ ਦੌੜਿਆ?**

**ਉੱਤਰ -** ਭਾਈ ਮਰਦਾਨੇ ਮਗਰ।

ਪ੍ਰਸ਼ਨ 31. **ਵੈਸ਼ਨੋ ਸਾਧ ਭਾਈ ਮਰਦਾਨੇ ਮਗਰ ਅੱਗ ਦੀ ਚੁਆਤੀ ਲੈ ਕੇ ਕਿਉਂ ਦੌੜਿਆ?**

**ਉੱਤਰ -** ਕਿਉਂਕਿ ਸਾਧ ਸਮਝਦਾ ਸੀ ਕਿ ਭਾਈ ਮਰਦਾਨੇ ਦਾ ਪਰਛਾਵਾਂ ਚੌਂਕੇ ਤੇ ਪੈਣ ਨਾਲ ਚੌਂਕਾ ਭਿੱਟ ਗਿਆ ਹੈ।

ਪ੍ਰਸ਼ਨ 32. **ਗੁਰੂ ਜੀ ਨੇ ਕਿਸ ਨੂੰ ਨਫਰਤ ਕਰਨ ਲਈ ਕਿਹਾ ਤੇ ਕਿਸ ਨੂੰ ਨਹੀਂ?**

**ਉੱਤਰ -** ਗੁਰੂ ਜੀ ਨੇ ਭੈੜੇ ਕੰਮਾਂ ਤੋਂ ਨਫਰਤ ਕਰਨ ਲਈ ਕਿਹਾ, ਕਿਸੇ ਬੰਦੇ ਤੋਂ ਨਹੀਂ।

ਪ੍ਰਸ਼ਨ 33. **'ਕਲਜੁਗ ਨਾਮੀ ਪੰਡਤ' ਕਿਥੋਂ ਦਾ ਰਹਿਣ ਵਾਲਾ ਸੀ?**

**ਉੱਤਰ -** ਜਗਨਨਾਥ ਪੁਰੀ ਦਾ।

## ਗੁਰੂ ਅੰਗਦ ਦੇਵ ਜੀ

ਪ੍ਰਸ਼ਨ 1. **ਗੁਰੂ ਅੰਗਦ ਦੇਵ ਜੀ ਦਾ ਗੁਰੂ ਬਣਨ ਤੋਂ ਪਹਿਲਾਂ ਕੀ ਨਾਮ ਸੀ?**

**ਉੱਤਰ -** ਭਾਈ ਲਹਿਣਾ ਜੀ।

ਪ੍ਰਸ਼ਨ 2. **ਭਾਈ ਲਹਿਣਾ ਜੀ ਦੇ ਸਹੁਰੇ ਦਾ ਕੀ ਨਾਮ ਸੀ?**

**ਉੱਤਰ -** ਦੇਵੀ ਚੰਦ ਜੀ।

**ਪ੍ਰਸ਼ਨ 3. ਭਾਈ ਲਹਿਣਾ ਜੀ ਦਾ ਵਿਆਹ ਕਦੋਂ ਤੇ ਕਿਸ ਨਾਲ ਹੋਇਆ?**

**ਉੱਤਰ -** 1519 ਈ. ਵਿਚ, ਮਾਤਾ ਖੀਵੀ ਜੀ ਨਾਲ।

**ਪ੍ਰਸ਼ਨ 4. ਭਾਈ ਲਹਿਣਾ ਜੀ ਪਹਿਲਾਂ ਕਿਸਦੇ ਪੁਜਾਰੀ ਸਨ?**

**ਉੱਤਰ -** ਦੇਵੀ ਦੇ ਪੁਜਾਰੀ ਸਨ।

**ਪ੍ਰਸ਼ਨ 5. ਭਾਈ ਲਹਿਣਾ ਜੀ ਨੇ ਸਭ ਤੋਂ ਪਹਿਲਾਂ ਕਿਸ ਪਾਸੋਂ ਬਾਣੀ ਸੁਣੀ ਸੀ?**

**ਉੱਤਰ -** ਭਾਈ ਜੋਧਾ ਜੀ ਤੋਂ।

## ਗੁਰੂ ਅਮਰਦਾਸ ਜੀ

**ਪ੍ਰਸ਼ਨ 1. ਬਾਬਾ ਅਮਰਦਾਸ ਜੀ ਨੇ ਸਿੱਖ ਬਣਨ ਤੋਂ ਪਹਿਲਾਂ ਕਿੰਨੀ ਵਾਰ ਗੰਗਾ ਦੀ ਯਾਤਰਾ ਕੀਤੀ?**

**ਉੱਤਰ -** 20 ਵਾਰ।

**ਪ੍ਰਸ਼ਨ 2. "ਮੈਂ ਤੇਰੇ ਨਿਗੁਰੇ ਹਥੋਂ ਖਾਂਦਾ ਪੀਂਦਾ ਰਿਹਾ ਹਾਂ, ਮੇਰੇ ਸਾਰੇ ਧਰਮ ਕਰਮ ਨਸ਼ਟ ਹੋ ਗਏ ਹਨ।" ਇਹ ਸ਼ਬਦ ਕਿਸ ਨੇ, ਕਿਸ ਨੂੰ ਕਹੇ?**

**ਉੱਤਰ -** ਇਹ ਸ਼ਬਦ 'ਵੈਸ਼ਨਵ ਸਾਧ' ਨੇ ਬਾਬਾ ਅਮਰਦਾਸ ਜੀ ਨੂੰ ਕਹੇ।

**ਪ੍ਰਸ਼ਨ 3. ਬਾਬਾ ਅਮਰਦਾਸ ਜੀ ਨੇ ਸਭ ਤੋਂ ਪਹਿਲਾਂ ਬਾਣੀ ਕਿਸ ਤੋਂ ਸੁਣੀ?**

**ਉੱਤਰ -** ਬੀਬੀ ਅਮਰੋ ਜੀ ਤੋਂ।

**ਪ੍ਰਸ਼ਨ 4. ਬਾਬਾ ਅਮਰਦਾਸ ਜੀ ਜਦੋਂ ਪਹਿਲੀ ਵਾਰ 'ਗੁਰੂ ਅੰਗਦ ਦੇਵ ਜੀ' ਨੂੰ ਮਿਲੇ ਤਾਂ ਉਨ੍ਹਾਂ ਦੀ ਉਮਰ ਕਿੰਨੀ ਸੀ?**

**ਉੱਤਰ -** 62 ਸਾਲ।

**ਪ੍ਰਸ਼ਨ 5. ਬਾਬਾ ਅਮਰਦਾਸ ਜੀ ਨੇ ਕਿੰਨੇ ਸਾਲ ਗੁਰੂ ਅੰਗਦ ਦੇਵ ਜੀ ਦੀ ਸੇਵਾ ਕੀਤੀ?**

**ਉੱਤਰ -** ਲਗਭਗ 11 ਸਾਲ।

ਪ੍ਰਸ਼ਨ 6. ਗੁਰੂ ਅਮਰਦਾਸ ਜੀ ਨੂੰ ਗੁਰਿਆਈ ਮਿਲਣ ਤੋਂ ਬਾਅਦ ਕਿਸ ਨੇ ਗੁਰੂ ਜੀ ਨੂੰ ਲੱਤ ਮਾਰੀ ਸੀ?

ਉੱਤਰ - ਭਾਈ ਦਾਤੂ ਜੀ ਨੇ।

ਪ੍ਰਸ਼ਨ 7. ਭਾਈ ਦਾਤੂ ਜੀ ਦੇ ਲਤ ਮਾਰਨ ਵਾਲੀ ਘਟਨਾ ਤੋਂ ਬਾਦ ਗੁਰੂ ਜੀ ਕਿਥੇ ਆ ਗਏ?

ਉੱਤਰ - ਬਾਸਰਕੇ।

ਪ੍ਰਸ਼ਨ 8. ਬਾਸਰਕੇ ਗੁਰੂ ਜੀ ਨੂੰ ਕਿਸ ਸਿੱਖ ਨੇ ਸੰਨ੍ਹ ਲਾ ਕੇ ਲੱਭਿਆ?

ਉੱਤਰ - ਬਾਬਾ ਬੁੱਢਾ ਜੀ ਨੇ।

ਪ੍ਰਸ਼ਨ 9. ਗੁਰੂ ਜੀ ਨੇ ਪਾਣੀ ਦੀ ਬਾਉਲੀ ਕਿਥੇ ਬਣਵਾਈ ਸੀ?

ਉੱਤਰ - ਗੋਇੰਦਵਾਲ ਵਿਖੇ।

ਪ੍ਰਸ਼ਨ 10. ਗੁਰੂ ਜੀ ਨੇ ਬਾਉਲੀ ਕਿਉਂ ਬਣਾਈ ਸੀ?

ਉੱਤਰ - ਸੁੱਚ ਭਿਟ ਦੇ ਵਹਿਮ ਨੂੰ ਦੂਰ ਕਰਨ ਲਈਂ।

ਪ੍ਰਸ਼ਨ 11. ਗੁਰੂ ਅਮਰਦਾਸ ਜੀ ਨੇ ਆਪਣੀ ਸਪੁੱਤਰੀ ਬੀਬੀ ਭਾਨੀ ਜੀ ਦਾ ਵਿਆਹ ਕਿਸ ਨਾਲ ਕੀਤਾ?

ਉੱਤਰ - ਭਾਈ ਜੇਠਾ ਜੀ ਨਾਲ।

ਪ੍ਰਸ਼ਨ 12. ਗੁਰੂ ਅਮਰਦਾਸ ਜੀ ਵਲੋਂ, ਗੁਰਿਆਈ ਵਾਸਤੇ ਲਈ ਪ੍ਰੀਖਿਆ ਵਿਚੋਂ, ਕੌਣ ਪਾਸ ਹੋਇਆ?

ਉੱਤਰ - ਭਾਈ ਜੇਠਾ ਜੀ।

## ਗੁਰੂ ਰਾਮਦਾਸ ਜੀ

ਪ੍ਰਸ਼ਨ 1. ਛੋਟੀ ਉਮਰ ਵਿਚ (ਗੁਰੂ) ਰਾਮਦਾਸ ਜੀ ਕੀ ਵੇਚਦੇ ਸਨ?

ਉੱਤਰ - ਘੁੰਘਣੀਆਂ।

ਪ੍ਰਸ਼ਨ 2. ਛੋਟੀ ਉਮਰ ਵਿਚ (ਗੁਰੂ) ਰਾਮਦਾਸ ਜੀ ਆਪਣੀ ਨਾਨੀ ਕੋਲ ਕਿਉਂ ਰਹਿਣ ਲੱਗੇ?

ਉੱਤਰ - ਕਿਉਂਕਿ ਉਨ੍ਹਾਂ ਦੇ ਮਾਤਾ-ਪਿਤਾ ਅਕਾਲ ਚਲਾਣਾ ਕਰ ਗਏ ਸਨ।

ਪ੍ਰਸ਼ਨ 3. ਜਦੋਂ (ਗੁਰੂ) ਰਾਮਦਾਸ ਜੀ ਦੇ ਪਿਤਾ ਜੀ ਨੇ ਚੜ੍ਹਾਈ ਕੀਤੀ ਤਾਂ (ਗੁਰੂ) ਰਾਮਦਾਸ ਜੀ ਦੀ ਉਮਰ ਕਿੰਨੀ ਸੀ?

ਉੱਤਰ - ਸੱਤ ਸਾਲ।

ਪ੍ਰਸ਼ਨ 4. (ਗੁਰੂ) ਰਾਮਦਾਸ ਜੀ ਆਪਣੀ ਨਾਨੀ ਕੋਲ ਕਿਥੇ ਰਹੇ?

ਉੱਤਰ - ਬਾਸਰਕੇ ਵਿਖੇ।

ਪ੍ਰਸ਼ਨ 5. (ਗੁਰੂ) ਰਾਮਦਾਸ ਜੀ ਆਪਣੀ ਨਾਨੀ ਕੋਲ ਕਿੰਨੇ ਸਾਲ ਰਹੇ?

ਉੱਤਰ - ਪੰਜ ਸਾਲ।

ਪ੍ਰਸ਼ਨ 6. ਜਦੋਂ (ਗੁਰੂ) ਰਾਮਦਾਸ ਜੀ ਗੋਇੰਦਵਾਲ ਆਏ ਤਾਂ ਉਨ੍ਹਾਂ ਦੀ ਉਮਰ ਕਿੰਨੀ ਸੀ?

ਉੱਤਰ - 12 ਸਾਲ।

ਪ੍ਰਸ਼ਨ 7. ਗੋਇੰਦਵਾਲ ਆ ਕੇ (ਗੁਰੂ) ਰਾਮਦਾਸ ਜੀ ਦੀ ਕਿਸ ਨਾਲ ਨੇੜਤਾ ਵਧੀ?

ਉੱਤਰ - ਗੁਰੂ ਅਮਰਦਾਸ ਜੀ ਨਾਲ

ਪ੍ਰਸ਼ਨ 8. ਵਿਆਹ ਸਮੇਂ ਗੁਰੂ ਰਾਮਦਾਸ ਜੀ ਦੀ ਉਮਰ ਕਿੰਨੀ ਸੀ?

ਉੱਤਰ - 19 ਸਾਲ।

## ਗੁਰੂ ਅਰਜੁਨ ਦੇਵ ਜੀ

ਪ੍ਰਸ਼ਨ 1. ਸਿੱਖ ਧਰਮ ਦੇ ਪਹਿਲੇ ਸ਼ਹੀਦ ਗੁਰੂ ਦਾ ਨਾਮ ਦੱਸੋ।

ਉੱਤਰ - ਗੁਰੂ ਅਰਜੁਨ ਦੇਵ ਜੀ।

ਪ੍ਰਸ਼ਨ 2. (ਗੁਰੂ) ਅਰਜੁਨ ਦੇਵ ਜੀ ਕਿੰਨੇ ਸਾਲ ਗੋਇੰਦਵਾਲ ਰਹੇ?

ਉੱਤਰ - 11 ਸਾਲ।

ਪ੍ਰਸ਼ਨ 3. ਗੁਰੂ ਅਰਜੁਨ ਦੇਵ ਜੀ ਨੂੰ ਗੁਰਮਤ ਦੀ ਗੁੜਤੀ ਕਿਸ ਪਾਸੋਂ ਮਿਲੀ?

ਉੱਤਰ - ਆਪਣੇ ਨਾਨਾ ਗੁਰੂ ਅਮਰਦਾਸ ਜੀ ਪਾਸੋਂ।

ਪ੍ਰਸ਼ਨ 4. ਉਸ ਸਿੱਖ ਬੀਬੀ ਦਾ ਨਾਂ ਦੱਸੋ, ਜਿਹੜੀ ਇਕ ਗੁਰੂ ਦੀ ਪਤਨੀ, ਇਕ ਗੁਰੂ ਦੀ ਬੇਟੀ, ਇਕ ਗੁਰੂ ਦੀ ਮਾਂ, ਇਕ ਗੁਰੂ ਦੀ ਦਾਦੀ ਤੇ ਇਕ ਗੁਰੂ ਦੀ ਪੜਦਾਦੀ ਸਨ।

ਉੱਤਰ - ਬੀਬੀ ਭਾਨੀ ਜੀ।

ਪ੍ਰਸ਼ਨ 5. (ਗੁਰੂ) ਅਰਜੁਨ ਦੇਵ ਜੀ ਨੂੰ ਗੁਰਗੱਦੀ ਮਿਲਣ ਤੇ ਕੌਣ [illegible] ਜ਼ ਹੋਏ?

ਉੱਤਰ - ਬਾਬਾ ਪ੍ਰਥੀ ਚੰਦ ਜੀ।

ਪ੍ਰਸ਼ਨ 6. ਗੁਰੂ ਅਰਜੁਨ ਦੇਵ ਜੀ ਨੇ ਹਰਮੰਦਰ ਸਾਹਿਬ ਦੀ ਨੀਂਹ ਕਿਸ ਸਿੱਖ ਪਾਸੋਂ ਰਖਵਾਈ?

ਉੱਤਰ - ਸਾਂਈ ਮੀਆਂ ਮੀਰ ਪਾਸੋਂ।

ਪ੍ਰਸ਼ਨ 7. ਗੁਰੂ ਅਰਜੁਨ ਦੇਵ ਜੀ ਦੇ ਵਸਾਏ ਦੋ ਨਗਰਾਂ ਦੇ ਨਾਮ ਲਿਖੋ।

ਉੱਤਰ - (ੳ) ਤਰਨਤਾਰਨ (ਅ) ਕਰਤਾਰਪੁਰ (ਜ਼ਿਲ੍ਹਾ ਜਲੰਧਰ)।

ਪ੍ਰਸ਼ਨ 8. ਕਿਹੜੇ ਗੁਰੂ ਸਾਹਿਬਾਨ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਸੰਪਾਦਨਾ ਕੀਤੀ (ਲਿਖਵਾਈ)?

ਉੱਤਰ - ਗੁਰੂ ਅਰਜੁਨ ਦੇਵ ਜੀ ਨੇ।

ਪ੍ਰਸ਼ਨ 9. ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਪਹਿਲਾ ਪ੍ਰਕਾਸ਼ ਕਿਥੇ ਕੀਤਾ ਗਿਆ?

ਉੱਤਰ - ਸ੍ਰੀ ਹਰਿਮੰਦਰ ਸਾਹਿਬ ਵਿਖੇ।

ਪ੍ਰਸ਼ਨ 10. ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਮੇਂ ਗ੍ਰੰਥੀ ਕਿਸਨੂੰ ਬਣਾਇਆ ਗਿਆ?

ਉੱਤਰ - ਬਾਬਾ ਬੁੱਢਾ ਜੀ ਨੂੰ।

ਪ੍ਰਸ਼ਨ 11. ਗੁਰੂ ਅਰਜੁਨ ਦੇਵ ਜੀ ਦੀ ਸ਼ਹੀਦੀ ਵਿਚ ਗੁਰੂ ਘਰ ਦੇ ਕਿਨ੍ਹਾਂ ਵਿਰੋਧੀਆਂ ਨੇ ਹਿੱਸਾ ਪਾਇਆ?

ਉੱਤਰ - ਬੀਰਬਲ, ਚੰਦੂ ਤੇ ਪ੍ਰਿਥੀ ਚੰਦ ਨੇ।

ਪ੍ਰਸ਼ਨ 12. ਹਿੰਦੂ ਘਰਾਣਿਆਂ ਵਿਚ ਚੇਚਕ ਦੀ ਬੀਮਾਰੀ ਨੂੰ ਕੀ ਕਹਿੰਦੇ ਹਨ?

ਉੱਤਰ - ਸੀਤਲਾ ਦੇਵੀ ਜਾਂ ਸੀਤਲਾ ਮਾਤਾ।

ਪ੍ਰਸ਼ਨ 13. ਜਦੋਂ ਚੇਚਕ ਦੀ ਬੀਮਾਰੀ ਫੈਲੀ, ਗੁਰੂ ਅਰਜੁਨ ਦੇਵ ਜੀ ਲਾਹੌਰ ਗਏ ਤੇ ਨਾਲ ਬਾਲਕ ਹਰਿਗੋਬਿੰਦ ਜੀ ਨੂੰ ਲੈ ਗਏ। ਉਦੋਂ ਬਾਲਕ ਹਰਿਗੋਬਿੰਦ ਜੀ ਦੀ ਉਮਰ ਕਿੰਨੀ ਸੀ?

ਉੱਤਰ - ਡੇਢ ਸਾਲ।

## ਭਾਈ ਮੰਝ ਜੀ

ਪ੍ਰਸ਼ਨ 1. ਭਾਈ ਮੰਝ ਜੀ ਕਿਥੋਂ ਦੇ ਰਹਿਣ ਵਾਲੇ ਸਨ?

ਉੱਤਰ - ਪਿੰਡ ਕੰਗਮਾਈ, ਜ਼ਿਲ੍ਹਾ ਹੁਸ਼ਿਆਰਪੁਰ।

ਪ੍ਰਸ਼ਨ 2. ਭਾਈ ਮੰਝ ਕਿਸਦਾ ਪੁਜਾਰੀ ਸੀ?

ਉੱਤਰ - ਸਖੀ ਸਰਵਰ ਦਾ।

ਪ੍ਰਸ਼ਨ 3. ਭਾਈ ਮੰਝ ਜੀ ਕਿਸ ਅਸਥਾਨ ਤੇ ਗੁਰੂ ਅਰਜਨ ਦੇਵ ਜੀ ਨੂੰ ਮਿਲੇ?

ਉੱਤਰ - ਅੰਮ੍ਰਿਤਸਰ ਵਿਖੇ।

ਪ੍ਰਸ਼ਨ 4. ਭਾਈ ਮੰਝ ਜੀ ਨੇ ਅੰਮ੍ਰਿਤਸਰ ਆ ਕੇ ਕਿਹੜੀ ਸੇਵਾ ਲਈ?

ਉੱਤਰ - ਭਾਈ ਮੰਝ ਜੀ ਨੇ ਲੰਗਰ ਵਾਸਤੇ ਲੱਕੜੀਆਂ ਲਿਆਉਣ ਦੀ ਸੇਵਾ ਲਈ।

ਪ੍ਰਸ਼ਨ 5. ਭਾਈ ਮੰਝ ਜੀ ਨੇ ਕਿਸ ਥਾਂ ਤੇ ਸਿੱਖ ਧਰਮ ਦਾ ਪ੍ਰਚਾਰ ਕਰਨਾ ਸ਼ੁਰੂ ਕੀਤਾ?

ਉੱਤਰ - ਹੁਸ਼ਿਆਰਪੁਰ ਦੇ ਇਲਾਕੇ ਵਿਚ।

## ਭਾਈ ਕਲਿਆਣਾ ਜੀ

ਪ੍ਰਸ਼ਨ 1. ਭਾਈ ਕਲਿਆਣਾ ਜੀ ਕੌਣ ਸਨ?

ਉੱਤਰ - ਗੁਰੂ ਅਰਜੁਨ ਦੇਵ ਜੀ ਦੇ ਸਿੱਖ ਸਨ।

ਪ੍ਰਸ਼ਨ 2. ਜਦੋਂ ਭਾਈ ਕਲਿਆਣਾ ਜੀ ਰਿਆਸਤ ਮੰਡੀ ਪਹੁੰਚੇ ਤਾਂ ਉਥੇ ਕਿਹੜਾ ਤਿਉਹਾਰ ਮਨਾਇਆ ਜਾ ਰਿਹਾ ਸੀ?

ਉੱਤਰ - ਜਨਮ ਅਸ਼ਟਮੀ ਦਾ ਤਿਉਹਾਰ।

ਪ੍ਰਸ਼ਨ 3. ਭਾਈ ਕਲਿਆਣਾ ਜੀ ਨੇ ਲੰਗਰ ਤਿਆਰ ਕਰਕੇ, ਕੋਠੇ ਉੱਤੇ ਚੜ੍ਹ ਕੇ, ਕੀ ਆਵਾਜ਼ ਲਗਾਈ?

ਉੱਤਰ - ਭਾਈ ਕਲਿਆਣਾ ਜੀ ਨੇ ਕਿਹਾ, "ਗੁਰੂ ਕਾ ਲੰਗਰ ਤਿਆਰ ਹੈ, ਜਿਸਨੇ ਛਕਣਾ ਹੈ ਆ ਕੇ ਛਕ ਲਵੋ।"

ਪ੍ਰਸ਼ਨ 4. ਅੰਮ੍ਰਿਤਸਰ ਆ ਕੇ ਮੰਡੀ ਦੇ ਰਾਜੇ ਨੇ ਕੀ ਕੀਤਾ?

ਉੱਤਰ - ਗੁਰੂ ਅਰਜੁਨ ਦੇਵ ਜੀ ਤੋਂ ਸਿੱਖੀ ਦੀ ਦਾਤ ਪ੍ਰਾਪਤ ਕੀਤੀ।

## ਗੁਰੂ ਹਰਿਗੋਬਿੰਦ ਜੀ

ਪ੍ਰਸ਼ਨ 1. ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਤਾਇਆ ਜੀ ਦੇ ਕੀ ਨਾਮ ਸਨ?

ਉੱਤਰ - ਬਾਬਾ ਪ੍ਰਿਥੀ ਚੰਦ ਜੀ ਅਤੇ ਬਾਬਾ ਮਹਾਂਦੇਵ ਜੀ।

ਪ੍ਰਸ਼ਨ 2. (ਗੁਰੂ) ਹਰਿਗੋਬਿੰਦ ਜੀ ਦੀ ਬਚਪਨ ਵਿਚ ਸਰੀਰਕ ਤੇ ਆਤਮਿਕ ਸਿਖਲਾਂਈ ਕਿਸਦੀ ਨਿਗਰਾਨੀ ਹੇਠ ਹੋਈ?

ਉੱਤਰ - ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਦੀ ਨਿਗਰਾਨੀ ਹੇਠ ਹੋਈ।

ਪ੍ਰਸ਼ਨ 3. (ਗੁਰੂ) ਹਰਿਗੋਬਿੰਦ ਸਾਹਿਬ ਨੂੰ ਸ਼ਸਤਰ ਵਿਦਿਆ ਕਿਸਨੇ ਦਿੱਤੀ?

ਉੱਤਰ - ਬਾਬਾ ਬੁੱਢਾ ਜੀ ਨੇ।

ਪ੍ਰਸ਼ਨ 4. ਗੁਰੂ ਅਰਜੁਨ ਦੇਵ ਜੀ ਦੀ ਸ਼ਹੀਦੀ ਤੋਂ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਿਹੜੀਆਂ ਦੋ ਤਲਵਾਰਾਂ ਧਾਰਨ ਕੀਤੀਆਂ?

ਉੱਤਰ - ਮੀਰੀ ਤੇ ਪੀਰੀ ਦੀਆਂ।

ਪ੍ਰਸ਼ਨ 5. ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਹਰਮੰਦਰ ਸਾਹਿਬ ਅੰਮ੍ਰਿਤਸਰ ਸਾਹਮਣੇ ਕਿਸਦੀ ਉਸਾਰੀ ਕਰਵਾਈ?

ਉੱਤਰ - ਸ੍ਰੀ ਅਕਾਲ ਤਖ਼ਤ ਦੀ।

ਪ੍ਰਸ਼ਨ 6. ਪਿੰਡ ਡਰੋਲ਼ੀ ਦਾ ਕਿਹੜਾ ਵਿਅਕਤੀ ਗੁਰੂ ਜੀ ਦਾ ਸਿੱਖ ਬਣਿਆ?

ਉੱਤਰ - ਭਾਈ ਸਾਧੂ ਜੀ।

ਪ੍ਰਸ਼ਨ 7. ਭਾਈ ਕੱਟੂ ਕਿਥੋਂ ਦਾ ਰਹਿਣ ਵਾਲਾ ਸੀ?

ਉੱਤਰ - ਕਸ਼ਮੀਰ ਦਾ।

ਪ੍ਰਸ਼ਨ 8. ਭਾਈ ਕੱਟੂ ਕਿਹੜੇ ਗੁਰੂ ਸਾਹਿਬ ਦਾ ਸਿੱਖ ਸੀ?

ਉੱਤਰ - ਗੁਰੂ ਹਰਿਗੋਬਿੰਦ ਜੀ ਦਾ।

ਪ੍ਰਸ਼ਨ 9. ਕਿਹੜੇ ਬਾਦਸ਼ਾਹ ਨੇ ਸਿੱਖਾਂ ਦੀ ਵੱਧਦੀ ਤਾਕਤ ਨੂੰ ਦੇਖਦੇ ਹੋਏ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗ੍ਰਿਫ਼ਤਾਰ ਕਰਨ ਲਈ ਕਿਹਾ?

ਉੱਤਰ - ਜਹਾਂਗੀਰ ਨੇ।

ਪ੍ਰਸ਼ਨ 10. ਗੁਰੂ ਜੀ ਨੇ ਕਿੰਨੇ ਰਾਜਿਆਂ ਨੂੰ ਆਪਣੇ ਨਾਲ ਰਿਹਾ ਕਰਵਾਇਆ?

ਉੱਤਰ - 52 ਰਾਜਿਆਂ ਨੂੰ।

ਪ੍ਰਸ਼ਨ 11. ਗੁਰੂ ਹਰਗੋਬਿੰਦ ਜੀ ਦੇ ਕਿੰਨੇ ਸਪੁੱਤਰ ਤੇ ਕਿੰਨੀਆਂ ਸਪੁੱਤਰੀਆਂ ਸਨ?

ਉੱਤਰ - ਗੁਰੂ ਹਰਗੋਬਿੰਦ ਜੀ ਦੇ 5 ਸਪੁੱਤਰ ਤੇ ਇਕ ਸਪੁੱਤਰੀ ਸੀ।

## ਭਾਈ ਤਿਲਕਾ ਜੀ

ਪ੍ਰਸ਼ਨ 1. ਭਾਈ ਤਿਲਕਾ ਜੀ ਕਿਥੋਂ ਦੇ ਰਹਿਣ ਵਾਲੇ ਸਨ?

ਉੱਤਰ - ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਦੇ।

ਪ੍ਰਸ਼ਨ 2. ਭਾਈ ਤਿਲਕਾ ਜੀ ਨੇ ਕਿਹੜੇ ਗੁਰੂ ਸਾਹਿਬ ਤੋਂ ਸਿੱਖੀ ਧਾਰਨ ਕੀਤੀ?

ਉੱਤਰ - ਗੁਰੂ ਅਰਜੁਨ ਦੇਵ ਜੀ ਤੋਂ।

ਪ੍ਰਸ਼ਨ 3. ਭਾਈ ਤਿਲਕਾ ਜੀ ਨੂੰ ਹੁਸ਼ਿਆਰਪੁਰ ਦਾ ਪ੍ਰਚਾਰਕ ਕਿਸਨੇ ਨਿਯਤ ਕੀਤਾ?

ਉੱਤਰ - ਗੁਰੂ ਹਰਗੋਬਿੰਦ ਸਾਹਿਬ ਜੀ ਨੇ।

# ਗੁਰੂ ਹਰਿਰਾਇ ਜੀ

ਪ੍ਰਸ਼ਨ 1. ਗੁਰੂ ਹਰਿਰਾਇ ਜੀ ਦਾ ਵਿਆਹ ਕਿਸ ਉਮਰ ਵਿਚ ਹੋਇਆ?

ਉੱਤਰ - 10 ਸਾਲ ਦੀ ਉਮਰ ਵਿਚ।

ਪ੍ਰਸ਼ਨ 2. ਜਦੋਂ ਔਰੰਗਜ਼ੇਬ ਨੇ ਗੁਰੂ ਹਰਿਰਾਇ ਜੀ ਨੂੰ ਬੁਲਾ ਭੇਜਿਆ ਤਾਂ ਗੁਰੂ ਹਰਿਰਾਇ ਜੀ ਨੇ ਆਪਣੀ ਥਾਂ ਕਿਸਨੂੰ ਭੇਜਿਆ?

ਉੱਤਰ - ਬਾਬਾ ਰਾਮਰਾਇ ਨੂੰ।

# ਗੁਰੂ ਹਰਿਕ੍ਰਿਸ਼ਨ ਜੀ

ਪ੍ਰਸ਼ਨ 1. ਗੁਰੂ ਹਰਿਰਾਇ ਜੀ ਦੇ ਛੋਟੇ ਸਪੁੱਤਰ ਦਾ ਕੀ ਨਾਮ ਸੀ?

ਉੱਤਰ - (ਗੁਰੂ) ਹਰਿਕ੍ਰਿਸ਼ਨ ਜੀ।

ਪ੍ਰਸ਼ਨ 2. ਗੁਰੂ ਹਰਿਕ੍ਰਿਸ਼ਨ ਜੀ ਕਿਸ ਦੀ ਬੇਨਤੀ ਤੇ ਦਿੱਲੀ ਗਏ?

ਉੱਤਰ - ਰਾਜਾ ਜੈ ਸਿੰਘ ਦੀ।

ਪ੍ਰਸ਼ਨ 3. ਗੁਰੂ ਜੀ ਨੇ ਕਿਸ ਸਥਾਨ ਤੇ ਕਿਹੜੇ ਪੰਡਿਤ ਦਾ ਹੰਕਾਰ ਤੋੜਿਆ?

ਉੱਤਰ - ਪੰਜੋਖਰੇ ਵਿਖੇ ਗੁਰੂ ਜੀ ਨੇ ਪੰਡਿਤ ਲਾਲ ਚੰਦ ਦਾ ਹੰਕਾਰ ਤੋੜਿਆ।

ਪ੍ਰਸ਼ਨ 4. ਗੁਰੂ ਹਰਿਕ੍ਰਿਸ਼ਨ ਜੀ ਦੇ ਦਿੱਲੀ ਠਹਿਰਣ ਸਮੇਂ ਸ਼ਹਿਰ ਵਿਚ ਕਿਹੜੀ ਬੀਮਾਰੀ ਫੈਲੀ?

ਉੱਤਰ - ਚੀਚਕ ਦੀ ਬੀਮਾਰੀ।

# ਗੁਰੂ ਤੇਗ ਬਹਾਦਰ ਜੀ

ਪ੍ਰਸ਼ਨ 1. (ਗੁਰੂ) ਤੇਗ ਬਹਾਦਰ ਸਾਹਿਬ ਜੀ ਦੀ ਪੜ੍ਹਾਈ ਸਿਖਲਾਈ ਕਿਸਦੀ ਨਿਗਰਾਨੀ ਹੇਠ ਹੋਈ?

ਉੱਤਰ - ਪਿਤਾ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਨਿਗਰਾਨੀ ਹੇਠ ਹੋਈ।

ਪ੍ਰਸ਼ਨ 2. ਗੁਰੂ ਜੀ ਬਚਪਨ ਵਿਚ ਹੀ ਕਿਹੜਾ ਸ਼ਸਤਰ ਚਲਾਉਣ ਵਿਚ ਨਿਪੁੰਨ ਸਨ?

ਉੱਤਰ - ਤੇਗ (ਕਿਰਪਾਨ) ਚਲਾਉਣ ਵਿਚ।

ਪ੍ਰਸ਼ਨ 3. ਮਾਤਾ ਗੁਜਰੀ ਜੀ ਕਿਸਦੀ ਸਪੁੱਤਰੀ ਸਨ?

ਉੱਤਰ - ਸ੍ਰੀ ਲਾਲ ਚੰਦ ਜੀ ਦੀ।

ਪ੍ਰਸ਼ਨ 4. ਬਕਾਲੇ ਵਿਖੇ ਸਭ ਤੋਂ ਪਹਿਲਾਂ ਕਿਸ ਨੂੰ ਗੁਰੂ ਤੇਗ ਬਹਾਦਰ ਸਾਹਿਬ ਦੇ ਗੁਰੂ ਹੋਣ ਬਾਰੇ ਪਤਾ ਲੱਗਾ?

ਉੱਤਰ - ਭਾਈ ਮੱਖਣ ਸ਼ਾਹ ਜੀ ਨੂੰ।

ਪ੍ਰਸ਼ਨ 5. ਮੱਖਣ ਸ਼ਾਹ ਨੇ ਅਸਲੀ ਗੁਰੂ ਦੇ ਲੱਭਣ ਸਮੇਂ ਕੋਠੇ ਚੜ੍ਹ ਕੇ, ਕੀ ਸ਼ਬਦ ਕਹੇ?

ਉੱਤਰ - ਗੁਰੂ ਲਾਧੋ ਰੇ ! ਗੁਰੂ ਲਾਧੋ ਰੇ !

ਪ੍ਰਸ਼ਨ 6. ਜਦੋਂ ਗੁਰੂ ਜੀ ਹਰਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਆਏ ਤਾਂ ਕਿਨ੍ਹਾਂ ਨੇ ਦਰਵਾਜ਼ੇ ਬੰਦ ਕਰ ਲਏ?

ਉੱਤਰ - ਪੁਜਾਰੀਆਂ ਨੇ।

ਪ੍ਰਸ਼ਨ 7. ਗੁਰੂ ਜੀ ਨੇ ਭਾਈ ਰਾਮਦੇਵ ਨੂੰ 'ਭਾਈ ਮੀਹਾਂ' ਦਾ ਨਾਮ ਕਿਉਂ ਦਿੱਤਾ?

ਉੱਤਰ - ਕਿਉਂਕਿ ਉਹ ਸੰਗਤਾਂ ਦੀ ਜਲ ਨਾਲ ਇਤਨੀ ਸੇਵਾ ਕਰਦੇ ਸਨ ਮਾਨੋ ਮੀਂਹ ਲਿਆ ਦੇਂਦੇ ਸਨ।

ਪ੍ਰਸ਼ਨ 8. ਔਰੰਗਜ਼ੇਬ ਦੇ ਜ਼ੁਲਮ ਦੇ ਸਤਾਏ ਹੋਏ ਕਸ਼ਮੀਰੀ ਪੰਡਤ ਕਿਸ ਕੋਲ ਫਰਿਆਦ ਕਰਨ ਲਈ ਆਏ?

ਉੱਤਰ - ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੋਲ।

ਪ੍ਰਸ਼ਨ 9. ਕਸ਼ਮੀਰੀ ਪੰਡਿਤਾਂ ਨੇ ਕਿਥੇ ਆ ਕੇ ਫਰਿਆਦ ਕੀਤੀ?

ਉੱਤਰ - ਅਨੰਦਪੁਰ ਸਾਹਿਬ ਆ ਕੇ।

ਪ੍ਰਸ਼ਨ 10. ਗੁਰੂ ਤੇਗ ਬਹਾਦਰ ਜੀ ਦੇ ਸਾਹਮਣੇ ਕਿਹੜੇ-ਕਿਹੜੇ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ?

ਉੱਤਰ - 1. ਭਾਈ ਮਤੀ ਦਾਸ ਜੀ ਨੂੰ।
2. ਭਾਈ ਸਤੀ ਦਾਸ ਜੀ ਨੂੰ।
3. ਭਾਈ ਦਿਆਲਾ ਜੀ ਨੂੰ।

# ਗੁਰੂ ਗੋਬਿੰਦ ਸਿੰਘ ਜੀ

ਪ੍ਰਸ਼ਨ 1. (ਗੁਰੂ) ਗੋਬਿੰਦ ਸਿੰਘ ਜੀ ਦੇ ਜਨਮ ਸਮੇਂ ਗੁਰੂ ਤੇਗ ਬਹਾਦਰ ਜੀ ਕਿਥੇ ਪ੍ਰਚਾਰ ਕਰਨ ਗਏ ਹੋਏ ਸਨ?

ਉੱਤਰ - ਢਾਕੇ ਵਿਖੇ।

ਪ੍ਰਸ਼ਨ 2. ਜਦੋਂ ਪਹਿਲੀ ਵਾਰ ਗੁਰੂ ਤੇਗ ਬਹਾਦਰ ਜੀ ਨੇ ਪਟਨਾ ਵਿਖੇ (ਬਾਲ) ਗੁਰੂ ਗੋਬਿੰਦ ਜੀ ਨੂੰ ਦੇਖਿਆ ਤਾਂ (ਗੁਰੂ) ਗੋਬਿੰਦ ਸਿੰਘ ਜੀ ਦੀ ਉਮਰ ਕਿੰਨੀ ਸੀ?

ਉੱਤਰ - ਸਾਢੇ ਤਿੰਨ ਸਾਲ।

ਪ੍ਰਸ਼ਨ 3. ਪਟਨੇ ਵਿਚ ਰਹਿੰਦੇ ਹੋਏ ਗੁਰੂ ਜੀ ਬਚਪਨ ਵਿਚ ਸਾਥੀਆਂ ਨਾਲ ਕਿਹੜੀਆਂ ਖੇਡਾਂ ਖੇਡਦੇ ਸਨ?

ਉੱਤਰ - (ਬਾਲ) ਗੁਰੂ ਜੀ ਸਾਥੀਆਂ ਨਾਲ ਤੀਰ ਕਮਾਨ, ਫੌਜੀ ਕਵਾਇਦ ਆਦਿ ਮਰਦਾਵੀਆਂ ਖੇਡਾਂ ਖੇਡਦੇ ਸਨ।

ਪ੍ਰਸ਼ਨ 4. ਗੁਰੂ ਗੋਬਿੰਦ ਸਿੰਘ ਜੀ ਨੇ ਕਿੰਨੇ ਸਾਲ ਪਟਨੇ ਵਿਖੇ ਗੁਜ਼ਾਰੇ?

ਉੱਤਰ - ਪੰਜ ਸਾਲ।

ਪ੍ਰਸ਼ਨ 5. ਅਨੰਦਪੁਰ ਸਾਹਿਬ ਵਿਖੇ ਗੁਰੂ ਜੀ ਨੂੰ ਕਿਹੜੀਆਂ ਭਾਸ਼ਾਵਾਂ ਦੀ ਸਿਖਲਾਈ ਦਿੱਤੀ ਗਈ?

ਉੱਤਰ - ਗੁਰੂ ਜੀ ਨੂੰ ਫ਼ਾਰਸੀ, ਹਿੰਦੀ, ਸੰਸਕ੍ਰਿਤ, ਬ੍ਰਿਜ ਭਾਸ਼ਾ ਦੀ ਸਿਖਲਾਈ ਦਿੱਤੀ ਗਈ।

ਪ੍ਰਸ਼ਨ 6. ਧਾਰਮਿਕ ਤੇ ਸੰਸਾਰਕ ਵਿਦਿਆ ਦੇ ਨਾਲ ਗੁਰੂ ਜੀ ਨੂੰ ਹੋਰ ਕਿਸ ਚੀਜ਼ ਦੀ ਸਿਖਲਾਈ ਦਿੱਤੀ ਗਈ?

ਉੱਤਰ - ਘੋੜੇ ਦੀ ਸਵਾਰੀ ਤੇ ਸ਼ਸਤਰ ਵਿਦਿਆ ਦੀ।

ਪ੍ਰਸ਼ਨ 7. ਗੁਰਗੱਦੀ ਤੇ ਬੈਠਣ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਕਿੰਨੀ ਸੀ?

ਉੱਤਰ - 9 ਸਾਲ।

ਪ੍ਰਸ਼ਨ 8. ਗੁਰੂ ਜੀ ਨੇ ਕਿਹੜਾ ਨਗਾਰਾ ਤਿਆਰ ਕਰਵਾਇਆ?

ਉੱਤਰ - ਰਣਜੀਤ ਨਗਾਰਾ।

ਪ੍ਰਸ਼ਨ 9. ਸੰਨ 1700 ਤੋਂ 1703 ਤੱਕ ਅਨੰਦਪੁਰ ਦੀਆਂ ਕਿੰਨੀਆਂ ਜੰਗਾਂ ਹੋਈਆਂ?

ਉੱਤਰ - ਚਾਰ ਜੰਗਾਂ।

ਪ੍ਰਸ਼ਨ 10. ਅਨੰਦਪੁਰ ਦੀ ਆਖਰੀ ਲੜਾਈ ਕਦੋਂ ਹੋਈ?

ਉੱਤਰ - ਸੰਨ 1704 ਵਿਚ।

ਪ੍ਰਸ਼ਨ 11. ਸਰਹੰਦ ਦੇ ਕਿਸ ਸੂਬੇਦਾਰ ਨੇ ਕਦੋਂ ਤੱਕ ਅਨੰਦਪੁਰ ਨੂੰ ਘੇਰੀ ਰੱਖਿਆ?

ਉੱਤਰ - ਵਜ਼ੀਰ ਖਾਂ ਨੇ, ਲਗਭਗ 7 ਮਹੀਨੇ ਤੱਕ ਅਨੰਦਪੁਰ ਨੂੰ ਘੇਰੀ ਰੱਖਿਆ।

ਪ੍ਰਸ਼ਨ 12. ਕਿਸ ਨਦੀ ਤੇ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ, ਗੁਰੂ ਜੀ ਨਾਲੋਂ ਵਿਛੜ ਗਏ?

ਉੱਤਰ - ਸਰਸਾ ਨਦੀ ਤੇ।

ਪ੍ਰਸ਼ਨ 13. ਕਿਹੜੇ ਸਾਹਿਬਜ਼ਾਦੇ ਚਮਕੌਰ ਵਿਖੇ ਲੜਦੇ ਹੋਏ ਸ਼ਹੀਦ ਹੋ ਗਏ?

ਉੱਤਰ - ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ ਸ਼ਹੀਦ ਹੋਏ।

ਪ੍ਰਸ਼ਨ 14. ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਛੋਟੇ ਸਾਹਿਬਜ਼ਾਦਿਆਂ ਨੂੰ ਕਿਥੇ ਤੇ ਕਿਵੇਂ ਸ਼ਹੀਦ ਕੀਤਾ ਗਿਆ?

ਉੱਤਰ - ਸਰਹੰਦ ਵਿਖੇ, ਨੀਹਾਂ ਵਿਚ ਚਿਣ ਕੇ ਸ਼ਹੀਦ ਕੀਤਾ ਗਿਆ।

ਪ੍ਰਸ਼ਨ 15. ਗੁਰੂ ਜੀ ਨੇ ਜੋਤੀ ਜੋਤ ਸਮਾਉਣ ਲੱਗਿਆਂ ਕੀ ਹੁਕਮ ਕੀਤਾ?

ਉੱਤਰ - ਆਤਮਾ ਗਰੰਥ ਵਿੱਚ, ਸਰੀਰ ਪੰਥ ਵਿੱਚ।

ਪ੍ਰਸ਼ਨ 16. ਖ਼ਾਲਸਾ ਪੰਥ ਕਿਹੜੇ ਦਿਨ ਸਾਜਿਆ ਗਿਆ ਸੀ?

ਉੱਤਰ - ਵਿਸਾਖੀ ਵਾਲੇ ਦਿਨ।

ਪ੍ਰਸ਼ਨ 17. ਚਰਨ ਪਾਹੁਲ ਨੂੰ ਹੋਰ ਕੀ ਕਿਹਾ ਜਾਂਦਾ ਸੀ?

ਉੱਤਰ - ਚਰਨ ਅੰਮ੍ਰਿਤ।

ਪ੍ਰਸ਼ਨ 18. ਸਿੱਖਾਂ ਨੂੰ ਹਥਿਆਰ ਪਹਿਨਣ ਦਾ ਹੁਕਮ ਕਿਹੜੇ ਗੁਰੂ ਸਾਹਿਬ ਨੇ ਦਿੱਤਾ?

ਉੱਤਰ - ਗੁਰੂ ਹਰਿਗੋਬਿੰਦ ਸਾਹਿਬ ਜੀ ਨੇ।

ਪ੍ਰਸ਼ਨ 19. ਦਸਵੇਂ ਗੁਰੂ ਜੀ ਨੇ ਚਰਨ ਪਾਹੁਲ ਨੂੰ ਕਿਸ ਵਿਚ ਬਦਲ ਦਿੱਤਾ?

ਉੱਤਰ - ਖੰਡੇ ਦੇ ਅੰਮ੍ਰਿਤ ਵਿਚ।

ਪ੍ਰਸ਼ਨ 20. ਪੰਜਾਂ ਪਿਆਰਿਆਂ ਦੇ ਨਾਮ ਦੱਸੋ।

ਉੱਤਰ - 1. ਭਾਈ ਦਇਆ ਸਿੰਘ ਜੀ

2. ਭਾਈ ਧਰਮ ਸਿੰਘ ਜੀ

3. ਭਾਈ ਹਿੰਮਤ ਸਿੰਘ ਜੀ

4. ਭਾਈ ਮੋਹਕਮ.ਸਿੰਘ ਜੀ

5. ਭਾਈ ਸਾਹਿਬ ਸਿੰਘ ਜੀ

ਪ੍ਰਸ਼ਨ 21. ਅੰਮ੍ਰਿਤ ਛੱਕ ਕੇ ਸਿੱਖਾਂ ਦੇ ਨਾਮ ਨਾਲ ਤੇ ਬੀਬੀਆਂ ਦੇ ਨਾਮ ਨਾਲ ਕੀ ਲੱਗ ਜਾਂਦਾ ਹੈ?

ਉੱਤਰ - ਅੰਮ੍ਰਿਤ ਛੱਕ ਕੇ ਸਿੱਖਾਂ ਦੇ ਨਾਮ ਨਾਲ 'ਸਿੰਘ' ਤੇ ਬੀਬੀਆਂ ਦੇ ਨਾਮ ਨਾਲ 'ਕੌਰ' ਲੱਗ ਜਾਂਦਾ ਹੈ।

ਪ੍ਰਸ਼ਨ 22. ਭਾਈ ਬਚਿੱਤਰ ਸਿੰਘ ਜੀ ਕਿਹੜੇ ਗੁਰੂ ਜੀ ਦੇ ਸਮੇਂ ਦੇ ਸਿੱਖ ਸਨ?

ਉੱਤਰ - ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੇ।

ਪ੍ਰਸ਼ਨ 23. ਪੰਜਾਂ ਤਖ਼ਤਾਂ ਦੇ ਨਾਮ ਲਿਖੋ ਤੇ ਦੱਸੋ ਇਹ ਤਖਤ ਕਿਥੇ ਕਿਥੇ ਹਨ?

ਉੱਤਰ -

| ਨਾਮ | ਕਿੱਥੇ |
|---|---|
| 1. ਸ੍ਰੀ ਅਕਾਲ ਤਖਤ ਸਾਹਿਬ | ਅੰਮ੍ਰਿਤਸਰ (ਪੰਜਾਬ) |
| 2. ਸ੍ਰੀ ਹਰਿਮੰਦਰ ਸਾਹਿਬ | ਪਟਨਾ ਸਾਹਿਬ (ਬਿਹਾਰ) |
| 3. ਸ੍ਰੀ ਕੇਸਗੜ੍ਹ ਸਾਹਿਬ | ਅਨੰਦਪੁਰ ਸਾਹਿਬ (ਪੰਜਾਬ) |
| 4. ਸ੍ਰੀ ਹਜ਼ੂਰ ਸਾਹਿਬ | ਨਾਦੇੜ (ਮਹਾਂਰਾਸ਼ਟਰ) |
| 5. ਸ੍ਰੀ ਦਮਦਮਾ ਸਾਹਿਬ | ਸਾਬੋ ਕੀ ਤਲਵੰਡੀ (ਪੰਜਾਬ) |

ਨੋਟ — ਵਿਸਥਾਰ ਸਹਿਤ ਜਾਣਕਾਰੀ ਲਈ ਕਾਲਜ ਵਲੋਂ ਪ੍ਰਕਾਸ਼ਿਤ 'ਸੰਖੇਪ ਇਤਿਹਾਸ ਦਸ ਗੁਰੂ ਸਾਹਿਬਾਨ' ਪੜ੍ਹੋ ਜੀ।

# (ਅ) ਖ਼ੂਨ ਸ਼ਹੀਦਾਂ ਦਾ

| | ਸ਼ਹੀਦ ਦਾ ਨਾਮ | ਸ਼ਹੀਦੀ ਕਿਵੇਂ ਹੋਈ | ਸ਼ਹੀਦੀ ਅਸਥਾਨ |
|---|---|---|---|
| 1. | ਭਾਈ ਮਤੀ ਦਾਸ ਜੀ | ਆਰੇ ਨਾਲ ਚੀਰ ਕੇ | ਦਿੱਲੀ ਦਾ ਚਾਂਦਨੀ ਚੌਕ |
| 2. | ਭਾਈ ਦਇਆਲਾ ਜੀ | ਦੇਗ ਵਿਚ ਉਬਾਲ ਕੇ | ਦਿੱਲੀ ਦਾ ਚਾਂਦਨੀ ਚੌਕ |
| 3. | ਭਾਈ ਸਤੀ ਦਾਸ ਜੀ | ਰੂੰ ਵਿਚ ਲਪੇਟ ਕੇ ਅੱਗ ਲਾਈ | ਦਿੱਲੀ ਦਾ ਚਾਂਦਨੀ ਚੌਕ |
| 4. | ਬਾਬਾ ਅਜੀਤ ਸਿੰਘ ਜੀ | ਜੰਗ ਵਿਚ ਲੜਦਿਆਂ | ਚਮਕੌਰ ਸਾਹਿਬ |
| 5. | ਬਾਬਾ ਜੁਝਾਰ ਸਿੰਘ | ਜੰਗ ਵਿਚ ਲੜਦਿਆਂ | ਚਮਕੌਰ ਸਾਹਿਬ |
| 6. | ਬਾਬਾ ਜ਼ੋਰਾਵਰ ਸਿੰਘ ਜੀ | ਨੀਹਾਂ ਵਿਚ ਚਿਣ ਕੇ ਸੀਸ ਧੜ ਤੋਂ ਵੱਖ ਕੀਤਾ ਗਿਆ | ਸਰਹੰਦ ਫਤਹਿਗੜ੍ਹ ਸਾਹਿਬ |
| 7. | ਬਾਬਾ ਫਤਹਿ ਸਿੰਘ ਜੀ | ਨੀਹਾਂ ਵਿਚ ਚਿਣ ਕੇ ਸੀਸ ਧੜ ਤੋਂ ਵੱਖ ਕੀਤਾ ਗਿਆ | ਸਰਹੰਦ ਫਤਹਿਗੜ੍ਹ ਸਾਹਿਬ |
| 8. | ਭਾਈ ਉਦੈ ਸਿੰਘ ਜੀ | ਜੰਗ ਵਿਚ ਲੜਦਿਆਂ | ਸਰਸਾ ਨਦੀ ਦੇ ਕੰਢੇ |
| 9. | ਬਾਬਾ ਬੰਦਾ ਸਿੰਘ ਬਹਾਦਰ | ਗਰਮ ਜੰਬੂਰਾਂ ਨਾਲ ਸਰੀਰ ਦਾ ਮਾਸ ਨੋਚਿਆ ਗਿਆ, ਹੱਥ ਪੈਰ ਵੱਢ ਦੇਣ ਮਗਰੋਂ ਅੰਤ ਕ੍ਰਿਪਾਨ ਨਾਲ ਸੀਸ ਧੜ ਤੋਂ ਅਲੱਗ ਕਰ ਦਿੱਤਾ ਗਿਆ | ਦਿੱਲੀ |
| 10. | ਭਾਈ ਤਾਰਾ ਸਿੰਘ ਜੀ (ਵਾਂ) | ਮੁਗਲਾਂ ਨਾਲ ਲੜਦਿਆਂ | ਪਿੰਡ 'ਵਾਂ' (ਜ਼ਿਲ੍ਹਾ ਅੰਮ੍ਰਿਤਸਰ) |
| 11. | ਭਾਈ ਮਨੀ ਸਿੰਘ ਜੀ | ਬੰਦ-ਬੰਦ ਕੱਟ ਕੇ | ਲਾਹੌਰ |
| 12. | ਭਾਈ ਸੁੱਖਾ ਸਿੰਘ ਜੀ | ਜੰਗ ਵਿਚ ਲੜਦਿਆਂ | ਰਾਵੀ ਦੇ ਕਿਨਾਰੇ (ਲਾਹੌਰ ਨੇੜੇ) |
| 13. | ਭਾਈ ਮਹਿਤਾਬ ਸਿੰਘ ਜੀ | ਚਰਖੜੀ ਤੇ ਚਾੜ੍ਹ ਕੇ | ਲਾਹੌਰ |
| 14. | ਭਾਈ ਬੋਤਾ ਸਿੰਘ ਜੀ | ਮੁਗਲਾਂ ਨਾਲ ਲੜਦਿਆਂ | ਨੂਰਦੀਨ ਦੀ ਸਰਾਂ ਕੋਲ (ਤਰਨਤਾਰਨ) |

| | | | |
|---|---|---|---|
| 15. | ਭਾਈ ਗਰਜਾ ਸਿੰਘ ਜੀ | ਮੁਗਲਾਂ ਨਾਲ ਲੜਦਿਆਂ | ਨੂਰਦੀਨ ਦੀ ਸਰਾਂ ਕੋਲ (ਤਰਨਤਾਰਨ) |
| 16. | ਭਾਈ ਸੁਬੇਗ ਸਿੰਘ ਜੀ | ਚਰਖੜੀ ਤੇ ਚਾੜ੍ਹ ਕੇ | ਲਾਹੌਰ |
| 17. | ਭਾਈ ਸਾਹਬਾਜ਼ ਸਿੰਘ ਜੀ | ਚਰਖੜੀ ਤੇ ਚਾੜ੍ਹ ਕੇ | ਲਾਹੌਰ |
| 18. | ਭਾਈ ਤਾਰੂ ਸਿੰਘ ਜੀ | ਰੰਬੀ ਨਾਲ ਖੋਪਰੀ ਉਤਾਰ ਕੇ | ਲਾਹੌਰ |
| 19. | ਬਾਬਾ ਦੀਪ ਸਿੰਘ ਜੀ | ਜੰਗ ਵਿਚ ਲੜਦਿਆਂ | ਅੰਮ੍ਰਿਤਸਰ, ਗੁ: ਰਾਮਸਰ ਸਰੋਵਰ ਦੇ ਕੰਢੇ |

## 1. ਭਾਈ ਮਤੀ ਦਾਸ ਜੀ

**ਪ੍ਰਸ਼ਨ 1. ਭਾਈ ਮਤੀ ਦਾਸ ਜੀ ਦੇ ਪਿਤਾ ਜੀ ਦਾ ਨਾਮ ਦੱਸੋ।**

ਉੱਤਰ - ਪਿਤਾ— ਭਾਈ ਪਰਾਗਾ ਜੀ।

**ਪ੍ਰਸ਼ਨ 2. ਭਾਈ ਪਰਾਗਾ ਜੀ ਨੇ ਕਿਹੜੇ ਗੁਰੂ ਜੀ ਤੋਂ ਸਿੱਖੀ ਧਾਰਨ ਕੀਤੀ?**

ਉੱਤਰ - ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ।

**ਪ੍ਰਸ਼ਨ 3. ਭਾਈ ਪਰਾਗਾ ਜੀ ਦੇ ਸਪੁੱਤਰਾਂ ਦੇ ਨਾਮ ਲਿਖੋ।**

ਉੱਤਰ - 1. ਭਾਈ ਮਤੀ ਦਾਸ ਜੀ　2. ਭਾਈ ਸਤੀ ਦਾਸ ਜੀ

3. ਭਾਈ ਜਤੀ ਦਾਸ ਜੀ　4. ਭਾਈ ਸਖੀ ਦਾਸ ਜੀ

**ਪ੍ਰਸ਼ਨ 4. ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਬਾਰ ਵਿਚ ਭਾਈ ਮਤੀ ਦਾਸ ਜੀ ਕਿਹੜੀ ਪਦਵੀ ਤੇ ਸਨ?**

ਉੱਤਰ - ਦੀਵਾਨ ਦੀ ਪਦਵੀ ਤੇ।

**ਪ੍ਰਸ਼ਨ 5. ਭਾਈ ਮਤੀ ਦਾਸ ਜੀ ਸਦਾ ਲਈ ਅਮਰ ਹੋ ਗਏ, ਕਿਵੇਂ?**

ਉੱਤਰ - ਆਪਣੀ ਜਾਨ ਵਾਰ ਕੇ। ਉਨ੍ਹਾਂ ਦੀ ਸ਼ਹੀਦੀ ਨੂੰ ਲੋਕ ਸਦਾ ਲਈ ਯਾਦ ਰੱਖਣਗੇ।

## 2. ਭਾਈ ਦਿਆਲਾ ਜੀ

**ਪ੍ਰਸ਼ਨ 1. ਭਾਈ ਦਿਆਲਾ ਜੀ ਕਿਹੜੇ ਗੁਰੂ ਜੀ ਨਾਲ ਦਿੱਲੀ ਗਏ?**

ਉੱਤਰ - ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ।

ਪ੍ਰਸ਼ਨ 2. ਭਾਈ ਦਿਆਲਾ ਜੀ ਨੇ ਕਿਸ ਨੂੰ ਆਪਣੇ ਸਾਹਮਣੇ ਸ਼ਹੀਦ ਹੁੰਦਿਆਂ ਵੇਖਿਆ ਸੀ?

ਉੱਤਰ - ਭਾਈ ਮਤੀ ਦਾਸ ਜੀ ਨੂੰ।

ਪ੍ਰਸ਼ਨ 3. ਭਾਈ ਦਿਆਲਾ ਜੀ ਸ਼ਹੀਦ ਭਾਈ ਮਨੀ ਸਿੰਘ ਜੀ ਦੇ ਕੀ ਲੱਗਦੇ ਸਨ?

ਉੱਤਰ - ਭਰਾ।

## 3. ਭਾਈ ਸਤੀ ਦਾਸ ਜੀ

ਪ੍ਰਸ਼ਨ 1. ਭਾਈ ਸਤੀ ਦਾਸ ਜੀ ਦੇ ਪਿਤਾ ਦਾ ਕੀ ਨਾਮ ਸੀ?

ਉੱਤਰ - ਭਾਈ ਪਰਾਗਾ ਜੀ।

ਪ੍ਰਸ਼ਨ 2. ਭਾਈ ਸਤੀ ਦਾਸ ਜੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਬਾਰ ਵਿਚ ਕਿਹੜੀ ਸੇਵਾ ਕਰਦੇ ਸਨ?

ਉੱਤਰ - ਲਿਖਾਰੀ ਦੀ।

ਪ੍ਰਸ਼ਨ 3. ਭਾਈ ਸਤੀ ਦਾਸ ਜੀ ਕਿਹੜੇ ਗੁਰੂ ਜੀ ਨਾਲ ਦਿੱਲੀ ਗਏ?

ਉੱਤਰ - ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ।

ਪ੍ਰਸ਼ਨ 4. ਭਾਈ ਸਤੀ ਦਾਸ ਜੀ ਭਾਈ ਮਤੀ ਦਾਸ ਜੀ ਦੇ ਕੀ ਲੱਗਦੇ ਸਨ?

ਉੱਤਰ - ਭਰਾ।

ਪ੍ਰਸ਼ਨ 5. ਆਪ ਜੀ ਨੇ ਆਪਣੀ ਸ਼ਹੀਦੀ ਤੋਂ ਪਹਿਲਾਂ ਕਿਨ੍ਹਾਂ ਗੁਰਸਿੱਖਾਂ ਨੂੰ ਸ਼ਹੀਦ ਹੁੰਦਿਆਂ ਵੇਖਿਆ ਸੀ?

ਉੱਤਰ - ਭਾਈ ਮਤੀ ਦਾਸ ਜੀ ਤੇ ਭਾਈ ਦਿਆਲਾ ਜੀ ਨੂੰ।

## 4. ਵੱਡੇ ਸਾਹਿਬਜ਼ਾਦੇ

ਪ੍ਰਸ਼ਨ 1. ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਕਿਹੜਾ ਬ੍ਰਾਹਮਣ ਫਰਿਆਦ ਲੈ ਕੇ ਆਇਆ ਸੀ?

ਉੱਤਰ - ਦੇਵਦਾਸ ਬ੍ਰਾਹਮਣ।

ਪ੍ਰਸ਼ਨ 2. ਦੇਵਦਾਸ ਬ੍ਰਾਹਮਣ ਕਿੱਥੋਂ ਦਾ ਰਹਿਣ ਵਾਲਾ ਸੀ?

ਉੱਤਰ - ਹੁਸ਼ਿਆਰਪੁਰ ਦੇ ਨੇੜੇ ਪਿੰਡ ਦਾ।

ਪ੍ਰਸ਼ਨ 3. ਬੱਸੀ ਪਿੰਡ ਦਾ ਹਾਕਮ ਕੌਣ ਸੀ?

ਉੱਤਰ - ਜ਼ਾਬਰ ਖਾਨ।

ਪ੍ਰਸ਼ਨ 4. ਅਨੰਦਪੁਰ ਦੇ ਹਿੰਦੂ ਪਹਾੜੀ ਰਾਜਿਆਂ ਅਤੇ ਮੁਸਲਮਾਨ ਹਾਕਮਾਂ ਵਿਰੁੱਧ ਹੋਈਆਂ ਲੜਾਈਆਂ ਵਿਚ ਕਿਸ ਸਾਹਿਬਜ਼ਾਦੇ ਨੇ ਬਹਾਦਰੀ ਦੇ ਜੌਹਰ ਵਿਖਾਏ?

ਉੱਤਰ - ਬਾਬਾ ਅਜੀਤ ਸਿੰਘ ਜੀ ਨੇ।

ਪ੍ਰਸ਼ਨ 5. ਮੁਗਲ ਫੌਜਾਂ ਨੇ, ਗੁਰੂ ਗੋਬਿੰਦ ਸਿੰਘ ਜੀ ਤੇ, ਕਿਲ੍ਹਾ ਛੱਡਣ ਤੋਂ ਬਾਅਦ, ਕਿਹੜੀ ਨਦੀ ਉੱਪਰ ਹਮਲਾ ਕੀਤਾ ਸੀ?

ਉੱਤਰ - ਸਰਸਾ ਨਦੀ ਤੇ।

ਪ੍ਰਸ਼ਨ 6. ਸਰਸਾ ਨਦੀ ਦੇ ਕੰਢੇ ਸਿੰਘਾਂ ਦੇ ਜੱਥੇ ਦੀ ਅਗਵਾਈ ਕਿਸ ਨੇ ਕੀਤੀ ਸੀ?

ਉੱਤਰ - ਬਾਬਾ ਅਜੀਤ ਸਿੰਘ ਜੀ ਨੇ।

ਪ੍ਰਸ਼ਨ 7. ਗੁਰੂ ਜੀ ਸਰਸਾ ਨਦੀ ਪਾਰ ਕਰਕੇ ਕਿੱਥੇ ਪਹੁੰਚੇ?

ਉੱਤਰ - ਚਮਕੌਰ ਸਾਹਿਬ।

ਪ੍ਰਸ਼ਨ 8. ਚਮਕੌਰ ਸਾਹਿਬ ਗੁਰੂ ਜੀ ਨਾਲ ਕਿਹੜੇ ਸਾਹਿਬਜ਼ਾਦੇ ਪਹੁੰਚੇ ਸਨ?

ਉੱਤਰ - ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ।

ਪ੍ਰਸ਼ਨ 9. ਗੁਰੂ ਜੀ ਦੀ ਫੌਜ ਦਾ ਚਮਕੌਰ ਦੀ ਜੰਗ ਵਿਚ ਕਿੰਨੀ ਮੁਗਲ ਫੌਜ ਨਾਲ ਮੁਕਾਬਲਾ ਹੋਇਆ ਸੀ?

ਉੱਤਰ - 10 ਲੱਖ ਫੌਜ ਨਾਲ।

ਪ੍ਰਸ਼ਨ 10. ਚਮਕੌਰ ਸਾਹਿਬ ਦੀ ਜੰਗ ਵਿਚ ਮੁਗਲ ਫੌਜਾਂ ਦੇ ਮੁਕਾਬਲੇ ਵਿਚ ਸਿੰਘਾਂ ਦੀ ਫੌਜ ਦੀ ਕਿੰਨੀ ਗਿਣਤੀ ਸੀ?

ਉੱਤਰ - 40 ਸਿੰਘ।

ਪ੍ਰਸ਼ਨ 11. ਬਾਬਾ ਅਜੀਤ ਸਿੰਘ ਜੀ ਦੀ ਸ਼ਹੀਦੀ ਸਮੇਂ ਕਿੰਨੀ ਉਮਰ ਸੀ?

ਉੱਤਰ - 18 ਸਾਲ ਦੀ।

ਪ੍ਰਸ਼ਨ 12. ਬਾਬਾ ਜੁਝਾਰ ਸਿੰਘ ਨੇ ਆਪਣੀਆਂ ਅੱਖਾਂ ਸਾਹਮਣੇ ਆਪਣੇ ਕਿਹੜੇ ਵੀਰ ਨੂੰ ਸ਼ਹੀਦ ਹੁੰਦਿਆਂ ਵੇਖਿਆ ਸੀ?

ਉੱਤਰ - ਬਾਬਾ ਅਜੀਤ ਸਿੰਘ ਜੀ ਨੂੰ।

ਪ੍ਰਸ਼ਨ 13. ਬਾਬਾ ਜੁਝਾਰ ਸਿੰਘ ਜੀ ਦੀ ਸ਼ਹੀਦੀ ਸਮੇਂ ਕਿੰਨੀ ਉਮਰ ਸੀ?

ਉੱਤਰ - 16 ਸਾਲ।

## 5. ਛੋਟੇ ਸਾਹਿਬਜ਼ਾਦੇ

ਪ੍ਰਸ਼ਨ 1. ਛੋਟੇ ਸਾਹਿਬਜ਼ਾਦਿਆਂ ਦੇ ਕੀ ਨਾਮ ਸਨ?

ਉੱਤਰ - 1. ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ।
2. ਸਾਹਿਬਜ਼ਾਦਾ ਫ਼ਤਹਿ ਸਿੰਘ ਜੀ।

ਪ੍ਰਸ਼ਨ 2. ਛੋਟੇ ਸਾਹਿਬਜ਼ਾਦੇ ਆਪਣੇ ਪਿਤਾ ਜੀ ਤੋਂ ਕਿੱਥੇ ਵਿਛੜੇ ਸਨ?

ਉੱਤਰ - ਸਰਸਾ ਨਦੀ ਤੇ।

ਪ੍ਰਸ਼ਨ 3. ਛੋਟੇ ਸਾਹਿਬਜ਼ਾਦਿਆਂ ਦੇ ਨਾਲ ਕੌਣ ਸੀ?

ਉੱਤਰ - ਉਹਨਾਂ ਦੀ ਦਾਦੀ ਮਾਤਾ ਗੁਜਰੀ ਜੀ।

ਪ੍ਰਸ਼ਨ 4. ਸਾਹਿਬਜ਼ਾਦਿਆਂ ਦੇ ਦਾਦਾ ਜੀ ਦਾ ਕੀ ਨਾਮ ਸੀ?

ਉੱਤਰ - ਗੁਰੂ ਤੇਗ ਬਹਾਦਰ ਜੀ।

ਪ੍ਰਸ਼ਨ 5. ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਨੂੰ ਸਰਸਾ ਨਦੀ ਦੇ ਵਿਛੋੜੇ ਤੋਂ ਬਾਅਦ ਕੌਣ ਮਿਲਿਆ ਸੀ?

ਉੱਤਰ - ਗੰਗੂ ਬ੍ਰਾਹਮਣ।

ਪ੍ਰਸ਼ਨ 6. ਗੰਗੂ ਬ੍ਰਾਹਮਣ ਕੌਣ ਸੀ?

ਉੱਤਰ - ਗੁਰੂ ਗੋਬਿੰਦ ਸਿੰਘ ਜੀ ਦਾ ਨੌਕਰ ਰਹਿ ਚੁਕਾ ਸੀ।

ਪ੍ਰਸ਼ਨ 7. ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਨੂੰ ਗ੍ਰਿਫਤਾਰ ਕਰਕੇ ਕਿਹੜੇ ਸ਼ਹਿਰ ਪਹੁੰਚਾਇਆ ਗਿਆ ਸੀ?

ਉੱਤਰ - ਸਰਹੰਦ ਵਿਖੇ।

ਪ੍ਰਸ਼ਨ 8. ਸਰਹੰਦ ਦਾ ਸੂਬੇਦਾਰ ਕਿਹੜਾ ਸੀ?

ਉੱਤਰ - ਨਵਾਬ ਵਜ਼ੀਰ ਖਾਨ।

ਪ੍ਰਸ਼ਨ 9. ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਨੂੰ ਕਿੱਥੇ ਗ੍ਰਿਫਤਾਰ ਕਰਕੇ ਰੱਖਿਆ ਗਿਆ?

ਉੱਤਰ - ਠੰਡੇ ਬੁਰਜ, ਸਰਹੰਦ ਵਿਚ।

ਪ੍ਰਸ਼ਨ 10. ਕਚਹਿਰੀ ਵਿਚ ਵੜਦਿਆਂ ਛੋਟੇ ਸਾਹਿਬਜ਼ਾਦਿਆਂ ਨੇ ਸਭ ਤੋਂ ਪਹਿਲਾ ਕੰਮ ਕੀ ਕੀਤਾ?

ਉੱਤਰ - ਗੱਜ ਕੇ ਕਿਹਾ, "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।"

ਪ੍ਰਸ਼ਨ 11. ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਦਾ ਹੁਕਮ ਕਿਸ ਨੇ ਦਿੱਤਾ ਸੀ?

ਉੱਤਰ - ਨਵਾਬ ਵਜ਼ੀਰ ਖਾਨ ਨੇ।

ਪ੍ਰਸ਼ਨ 12. ਬਾਬਾ ਜ਼ੋਰਾਵਰ ਸਿੰਘ ਜੀ ਦੀ ਸ਼ਹੀਦੀ ਸਮੇਂ ਕਿੰਨੀ ਉਮਰ ਸੀ?

ਉੱਤਰ - 8 ਸਾਲ ਦੀ।

ਪ੍ਰਸ਼ਨ 13. ਬਾਬਾ ਫ਼ਤਹਿ ਸਿੰਘ ਜੀ ਦੀ ਸ਼ਹੀਦੀ ਸਮੇਂ ਕਿੰਨੀ ਉਮਰ ਸੀ?

ਉੱਤਰ - 6 ਸਾਲ ਦੀ।

## 6. ਭਾਈ ਉਦੈ ਸਿੰਘ ਜੀ

ਪ੍ਰਸ਼ਨ 1. ਭਾਈ ਉਦੈ ਸਿੰਘ ਜੀ ਕਿਹੜੇ ਗੁਰੂ ਜੀ ਦੇ ਸਮੇਂ ਦੇ ਸਿੱਖ ਸਨ?

ਉੱਤਰ - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ।

ਪ੍ਰਸ਼ਨ 2. ਭਾਈ ਉਦੈ ਸਿੰਘ, ਭਾਈ ਬਚਿੱਤਰ ਸਿੰਘ ਜੀ ਦੇ ਕੀ ਲੱਗਦੇ ਸਨ?

ਉੱਤਰ - ਭਰਾ।

ਪ੍ਰਸ਼ਨ 3. ਭਾਈ ਉਦੈ ਸਿੰਘ ਜੀ, ਭਾਈ ਮਨੀ ਸਿੰਘ ਜੀ ਦੇ ਕੀ ਲੱਗਦੇ ਸਨ?

ਉੱਤਰ - ਸਪੁੱਤਰ।

ਪ੍ਰਸ਼ਨ 4. ਗੁਰੂ ਗੋਬਿੰਦ ਸਿੰਘ ਜੀ ਨੇ ਮਸਤ ਹਾਥੀ ਦੇ ਮੁਕਾਬਲੇ ਲਈ ਕਿਸਨੂੰ ਭੇਜਿਆ ਸੀ?

ਉੱਤਰ - ਭਾਈ ਬਚਿੱਤਰ ਸਿੰਘ ਜੀ ਨੂੰ।

ਪ੍ਰਸ਼ਨ 5. ਭਾਈ ਬਚਿੱਤਰ ਸਿੰਘ ਜੀ ਨੇ ਕਿਸ ਬਰਛੇ ਨਾਲ ਹਾਥੀ ਦਾ ਮੁਕਾਬਲਾ ਕੀਤਾ ਸੀ?

ਉੱਤਰ - ਨਾਗਨੀ ਬਰਛੇ ਨਾਲ।

ਪ੍ਰਸ਼ਨ 6. ਭਾਈ ਉਦੇ ਸਿੰਘ ਜੀ ਕਿਸ ਨੂੰ ਬਚਾਉਂਦੇ ਹੋਏ ਸ਼ਹੀਦ ਹੋਏ ਸਨ?

ਉੱਤਰ - ਬਾਬਾ ਅਜੀਤ ਸਿੰਘ ਜੀ ਨੂੰ।

## 7. ਬਾਬਾ ਬੰਦਾ ਸਿੰਘ ਬਹਾਦਰ

ਪ੍ਰਸ਼ਨ 1. ਸਭ ਤੋਂ ਪਹਿਲਾਂ ਸਿੱਖ ਰਾਜ ਕਿਸ ਨੇ ਕਾਇਮ ਕੀਤਾ ਸੀ?

ਉੱਤਰ - ਬਾਬਾ ਬੰਦਾ ਸਿੰਘ ਬਹਾਦਰ ਨੇ।

ਪ੍ਰਸ਼ਨ 2. ਆਪ ਜੀ ਦਾ ਸਭ ਤੋਂ ਪਹਿਲਾ ਨਾਮ ਕੀ ਸੀ?

ਉੱਤਰ - ਲਛਮਣ ਦਾਸ।

ਪ੍ਰਸ਼ਨ 3. ਬੈਰਾਗੀ ਬਣਨ ਤੋਂ ਬਾਅਦ ਲਛਮਣ ਦਾਸ ਦਾ ਕੀ ਨਾਮ ਹੋਇਆ ?

ਉੱਤਰ - ਮਾਧੋ ਦਾਸ ਬੈਰਾਗੀ।

ਪ੍ਰਸ਼ਨ 4. ਮਾਧੋ ਦਾਸ ਦਾ ਡੇਰਾ ਕਿਸ ਨਦੀ ਦੇ ਕੰਢੇ ਤੇ ਸੀ ?

ਉੱਤਰ - ਗੋਦਾਵਰੀ ਨਦੀ ਦੇ ਕੰਢੇ ਤੇ।

ਪ੍ਰਸ਼ਨ 5. ਗੁਰੂ ਜੀ ਨੇ ਬਾਬਾ ਬੰਦਾ ਸਿੰਘ ਜੀ ਨੂੰ ਕਿਸ ਤਰ੍ਹਾਂ ਆਪਣਾ ਸਿੱਖ ਬਣਾਇਆ?

ਉੱਤਰ - ਅੰਮ੍ਰਿਤ ਛਕਾ ਕੇ।

## 8. ਸੰਤ ਸਿਪਾਹੀ — ਭਾਈ ਤਾਰਾ ਸਿੰਘ 'ਵਾਂ'

ਪ੍ਰਸ਼ਨ 1. ਸੰਤ ਸਿਪਾਹੀ ਭਾਈ ਤਾਰਾ ਸਿੰਘ ਕਿੱਥੋਂ ਦੇ ਰਹਿਣ ਵਾਲੇ ਸਨ

ਉੱਤਰ - ਪਿੰਡ ਵਾਂ, ਜ਼ਿਲ੍ਹਾ ਅੰਮ੍ਰਿਤਸਰ।

ਪ੍ਰਸ਼ਨ 2. ਉਹ ਕੀ ਕਰਦੇ ਸਨ ?

ਉੱਤਰ - ਉਹ ਆਏ ਗਏ ਸਿੰਘਾਂ ਨੂੰ ਲੰਗਰ ਛਕਾਉਂਦੇ ਸਨ।

## 9. ਭਾਈ ਮਨੀ ਸਿੰਘ ਜੀ

ਪ੍ਰਸ਼ਨ 1. ਭਾਈ ਮਨੀ ਸਿੰਘ ਜੀ ਦੇ ਹੋਰ ਕਿੰਨੇ ਭਰਾ ਸਨ ?

ਉੱਤਰ - ਹੋਰ 11 ਭਰਾ।

ਪ੍ਰਸ਼ਨ 2. ਕਿੰਨੇ ਭਰਾ ਸ਼ਹੀਦ ਹੋਏ ?

ਉੱਤਰ - [illegible] ਮਨੀ ਸਿੰਘ ਜੀ ਸਮੇਤ 11 ਭਰਾ ਸ਼ਹੀਦ ਹੋਏ।

ਪ੍ਰਸ਼ਨ 3. ਭਾਈ ਦਇਆਲਾ ਜੀ ਭਾਈ ਮਨੀ ਸਿੰਘ ਦੇ ਕੀ ਲਗਦੇ ਸਨ ?

ਉੱਤਰ - ਭਰਾ।

ਨੋਟ — ਵਿਸਥਾਰ ਸਹਿਤ ਜਾਣਕਾਰੀ ਲਈ ਕਾਲਜ ਵਲੋਂ ਪ੍ਰਕਾਸ਼ਿਤ 'ਖੂਨ ਸ਼ਹੀਦਾਂ ਦਾ' ਪੜ੍ਹੋ ਜੀ।

## (ੲ) ਗੁਰਦੁਆਰਿਆਂ ਦਾ ਸੰਖੇਪ ਇਤਿਹਾਸ

ਪ੍ਰਸ਼ਨ 1. ਗੁਰਦੁਆਰਾ ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਦਾ ਕੀ ਇਤਿਹਾਸ ਹੈ?

ਉੱਤਰ - ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਭੈਣ ਬੇਬੇ ਨਾਨਕੀ ਜੀ ਪਾਸ ਤਿੰਨ ਸਾਲ ਰਹੇ ਸਨ।

ਪ੍ਰਸ਼ਨ 2. ਸੁਲਤਾਨਪੁਰ ਵਿਖੇ ਗੁਰੂ ਜੀ ਕਿਸ ਨਵਾਬ ਦੇ ਮੋਦੀ ਬਣੇ?

ਉੱਤਰ - ਨਵਾਬ ਦੌਲਤ ਖਾਂ ਦੇ।

ਪ੍ਰਸ਼ਨ 3. ਗੁਰਦੁਆਰਾ ਸ੍ਰੀ ਬਾਉਲੀ ਸਾਹਿਬ (ਗੋਇੰਦਵਾਲ ਸਾਹਿਬ) ਕਿਸ ਦਰਿਆ ਦੇ ਕੰਢੇ ਤੇ ਹੈ?

ਉੱਤਰ - ਬਿਆਸ ਦਰਿਆ ਦੇ।

ਪ੍ਰਸ਼ਨ 4. ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਦਾ ਕੀ ਇਤਿਹਾਸ ਹੈ?

ਉੱਤਰ - ਇਥੇ ਗੁਰੂ ਜੀ ਨੇ ਲੋਕਾਂ ਦੇ ਸੁੱਖ ਨੂੰ ਮੁੱਖ ਰੱਖ ਕੇ ਬਾਉਲੀ ਬਣਵਾਈ ਸੀ ਤਾਂ ਕਿ ਸਭ ਨੂੰ ਸਾਫ ਪਾਣੀ ਮਿਲ ਸਕੇ।

**ਪ੍ਰਸ਼ਨ 5. ਅੰਮ੍ਰਿਤਸਰ ਸਰੋਵਰ ਦੀ ਤਿਆਰੀ ਕਿਸ ਗੁਰੂ ਜੀ ਨੇ ਆਰੰਭ ਕੀਤੀ ਤੇ ਕਿਹੜੇ ਗੁਰੂ ਜੀ ਨੇ ਸੰਪੂਰਨ ਕੀਤੀ?**

**ਉੱਤਰ -** ਗੁਰੂ ਰਾਮਦਾਸ ਜੀ ਨੇ ਆਰੰਭ ਕੀਤੀ ਤੇ ਗੁਰੂ ਅਰਜੁਨ ਦੇਵ ਜੀ ਨੇ ਸੰਪੂਰਨ ਕੀਤੀ।

**ਪ੍ਰਸ਼ਨ 6. ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਕਿਹੜੇ ਗੁਰੂ ਜੀ ਨੇ ਬਣਵਾਇਆ ਸੀ?**

**ਉੱਤਰ -** ਗੁਰੂ ਅਰਜੁਨ ਦੇਵ ਜੀ ਨੇ।

**ਪ੍ਰਸ਼ਨ 7. ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਨੀਂਹ ਕਿਸ ਸਿੱਖ ਪਾਸੋਂ ਰਖਵਾਈ ਗਈ ਸੀ?**

**ਉੱਤਰ -** ਸਾਂਈ ਮੀਆਂ ਮੀਰ ਜੀ ਪਾਸੋਂ।

**ਪ੍ਰਸ਼ਨ 8. ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਉਪਰ ਸੋਨੇ ਤੇ ਸੰਗਮਰਮਰ ਦੀ ਸੇਵਾ ਬਾਅਦ ਵਿੱਚ ਕਿਸ ਸਿੱਖ ਨੇ ਕੀਤੀ ਸੀ?**

**ਉੱਤਰ -** ਮਹਾਰਾਜਾ ਰਣਜੀਤ ਸਿੰਘ ਨੇ।

**ਪ੍ਰਸ਼ਨ 9. ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਅੰਮ੍ਰਿਤਸਰ ਤੋਂ ਕਿੰਨੀ ਦੂਰ ਹੈ?**

**ਉੱਤਰ -** 13 ਮੀਲ ਦੱਖਣ ਵੱਲ।

**ਪ੍ਰਸ਼ਨ 10. ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਤਰਨਤਾਰਨ ਦਾ ਕੀ ਇਤਿਹਾਸ ਹੈ?**

**ਉੱਤਰ -** ਇਹ ਗੁਰਦੁਆਰਾ ਗੁਰੂ ਅਰਜੁਨ ਦੇਵ ਜੀ ਨਾਲ ਸੰਬੰਧਤ ਹੈ। ਇਥੇ ਗੁਰੂ ਅਰਜੁਨ ਦੇਵ ਜੀ ਵਲੋਂ ਤਿਆਰ ਕਰਵਾਇਆ ਇਕ ਬਹੁਤ ਵੱਡਾ ਸਰੋਵਰ ਹੈ। ਇਥੇ ਹੀ ਗੁਰੂ ਜੀ ਨੇ ਰੋਗੀਆਂ ਲਈ ਇਕ ਬਹੁਤ ਵੱਡਾ ਦਵਾਖਾਨਾ ਖੋਲ੍ਹਿਆ ਸੀ।

**ਪ੍ਰਸ਼ਨ 11. ਸ੍ਰੀ ਅਕਾਲ ਤਖਤ ਸਾਹਿਬ ਕਿਥੇ ਹੈ?**

**ਉੱਤਰ -** ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਦਰਸ਼ਨੀ ਡਿਉਢੀ ਦੇ ਸਾਹਮਣੇ।

**ਪ੍ਰਸ਼ਨ 12. ਇਹ ਤਖਤ ਕਿਸ ਨੇ ਤਿਆਰ ਕਰਵਾਇਆ ਸੀ?**

**ਉੱਤਰ -** ਗੁਰੂ ਹਰਿਗੋਬਿੰਦ ਸਾਹਿਬ ਜੀ ਨੇ।

ਪ੍ਰਸ਼ਨ 13. ਸ੍ਰੀ ਅਕਾਲ ਤਖਤ ਸਾਹਿਬ ਉਪਰ ਗੁਰੂ ਜੀ ਕੀ ਕਰਿਆ ਕਰਦੇ ਸਨ?

ਉੱਤਰ - ਇਥੇ ਦੁਪਹਿਰ ਮਗਰੋਂ ਇਕੱਠ ਹੁੰਦਾ ਜਿਸ ਵਿਚ ਕਸਰਤਾਂ ਹੁੰਦੀਆਂ, ਵਾਰਾਂ ਗਾਈਆਂ ਜਾਂਦੀਆਂ। ਪੰਥਕ ਮਾਮਲੇ ਵਿਚਾਰੇ ਤੇ ਨਿਬੇੜੇ ਜਾਂਦੇ ਸਨ।

ਪ੍ਰਸ਼ਨ 14. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਸ ਬੀੜ ਦਾ ਪ੍ਰਕਾਸ਼ ਸ੍ਰੀ ਦਰਬਾਰ ਸਾਹਿਬ ਵਿਚ ਕੀਤਾ ਜਾਂਦਾ ਹੈ, ਉਹ ਰਾਤ ਨੂੰ ਕਿਥੇ ਲਿਆਈ ਜਾਂਦੀ ਹੈ?

ਉੱਤਰ - ਸ੍ਰੀ ਅਕਾਲ ਤਖਤ ਸਾਹਿਬ ਤੇ।

ਪ੍ਰਸ਼ਨ 15. ਚਮਕੌਰ ਸਾਹਿਬ ਦੀ ਜੰਗ ਵਿਚ ਜਿਥੇ ਗੁਰੂ ਜੀ ਨੇ ਸਿੰਘਾਂ ਨਾਲ ਮੁਗਲ ਫੌਜ ਦਾ ਟਾਕਰਾ ਕੀਤਾ ਸੀ, ਉਸ ਗੁਰਦੁਆਰੇ ਦਾ ਨਾਮ ਦੱਸੋ।

ਉੱਤਰ - ਗੜ੍ਹੀ ਸਾਹਿਬ।

ਪ੍ਰਸ਼ਨ 16. ਇਸ ਗੜ੍ਹੀ ਵਿਚ ਕਿੰਨੇ ਸਿੰਘਾਂ ਨੇ ਕਿੰਨੀ ਮੁਗਲ ਫੌਜ ਨਾਲ ਮੁਕਾਬਲਾ ਕੀਤਾ ਸੀ?

ਉੱਤਰ - 40 ਸਿੰਘਾਂ ਨੇ 10 ਲੱਖ ਮੁਗਲ ਫੌਜ ਨਾਲ।

ਪ੍ਰਸ਼ਨ 17. ਚਮਕੌਰ ਦੇ ਮੈਦਾਨ ਵਿਚ ਕਿਹੜੇ ਸਾਹਿਬਜ਼ਾਦੇ ਸ਼ਹੀਦ ਹੋਏ ਸਨ?

ਉੱਤਰ - ਸਾਹਿਬਜ਼ਾਦਾ ਅਜੀਤ ਸਿੰਘ, ਸਾਹਿਬਜ਼ਾਦਾ ਜੁਝਾਰ ਸਿੰਘ।

ਪ੍ਰਸ਼ਨ 18. ਗੁਰਦੁਆਰਾ ਫਤਹਿਗੜ੍ਹ ਸਾਹਿਬ ਸਰਹੰਦ ਦਾ ਕੀ ਇਤਿਹਾਸ ਹੈ?

ਉੱਤਰ - ਇਥੇ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਜੀ ਜਿਉਂਦੇ ਹੀ ਕੰਧਾਂ ਵਿਚ ਚਿਣ ਕੇ ਸ਼ਹੀਦ ਕੀਤੇ ਗਏ ਸਨ। ਇਥੇ ਹੀ ਮਾਤਾ ਗੁਜਰੀ ਜੀ ਨੇ ਸ਼ਹੀਦੀ ਪ੍ਰਾਪਤੀ ਕੀਤੀ ਸੀ।

ਪ੍ਰਸ਼ਨ 19. ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਵਾਲੇ ਨਵਾਬ ਦਾ ਨਾਮ ਦੱਸੋ।

ਉੱਤਰ - ਸਰਹੰਦ ਦਾ ਨਵਾਬ ਵਜ਼ੀਰ ਖਾਨ।

ਨੋਟ — ਇਹ ਗੁਰਦੁਆਰੇ ਕਿਸ ਸ਼ਹਿਰ ਵਿਚ ਹਨ, ਬਾਰੇ ਵੀ ਪ੍ਰਸ਼ਨ ਪੁਛੇ ਜਾ ਸਕਦੇ ਹਨ।

# 3. ਗੁਰਮਤਿ ਤੇ ਰਹਿਤ ਮਰਯਾਦਾ

## (ੳ) ਗੁਰਮਤਿ

ਪ੍ਰਸ਼ਨ 1. ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤਿ ਕਿਹੜੇ ਗੁਰੂ ਜੀ ਹਨ ?

ਉੱਤਰ - ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

ਪ੍ਰਸ਼ਨ 2. ਹੁਣ ਸਾਡੇ ਗੁਰੂ ਕੌਣ ਹਨ?

ਉੱਤਰ - ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

ਪ੍ਰਸ਼ਨ 3. ਕੀ ਹੁਣ ਸਾਡਾ ਕੋਈ ਦੇਹਧਾਰੀ ਗੁਰੂ ਹੋ ਸਕਦਾ ਹੈ ?

ਉੱਤਰ - ਨਹੀਂ।

ਪ੍ਰਸ਼ਨ 4. ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤਿ ਸਮਾਉਣ ਸਮੇਂ ਕੀ ਉਪਦੇਸ਼ ਦਿੱਤਾ ਸੀ?

ਉੱਤਰ - "ਆਤਮਾ ਗ੍ਰੰਥ ਵਿਚ ਤੇ ਸਰੀਰ ਪੰਥ ਵਿਚ।"

ਪ੍ਰਸ਼ਨ 5. ਗੁਰਸਿੱਖ ਜਦੋਂ ਗੁਰਦੁਆਰੇ ਜਾਂਦਾ ਹੈ ਤਾਂ ਕਿਸ ਨੂੰ ਮੱਥਾ ਟੇਕਦਾ ਹੈ ?

ਉੱਤਰ - ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ।

ਪ੍ਰਸ਼ਨ 6. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਣ ਦਾ ਕੀ ਮਤਲਬ ਹੈ ?

ਉੱਤਰ - ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦਾ ਹਰ ਹੁਕਮ ਮੰਨਣ ਲਈ ਤਿਆਰ ਹਾਂ।

ਪ੍ਰਸ਼ਨ 7. ਮੱਥਾ ਟੇਕਣ ਉਪਰੰਤ ਖੜ੍ਹੇ ਹੋ ਕੇ ਕੀ ਕਰਨਾ ਚਾਹੀਦਾ ਹੈ ?

ਉੱਤਰ - ਸਾਧ ਸੰਗਤ ਦੇ ਦਰਸ਼ਨ ਕਰਕੇ ਮਨ ਅੰਦਰ ਫਤਹਿ ਬੁਲਾਉਣੀ ਚਾਹੀਦੀ ਹੈ।

ਪ੍ਰਸ਼ਨ 8. ਕੀ ਸਿੱਖ ਕਿਸੇ ਮੂਰਤੀ, ਤਸਵੀਰ ਜਾਂ ਕਿਸੇ ਦੇਹਧਾਰੀ ਨੂੰ ਮੱਥਾ ਟੇਕ ਸਕਦਾ ਹੈ ?

ਉੱਤਰ - ਬਿਲਕੁਲ ਨਹੀਂ।

ਪ੍ਰਸ਼ਨ 9. ਜੋ ਮਨੁੱਖ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਕਿਸੇ ਹੋਰ ਨੂੰ ਮੱਥਾ ਟੇਕਦਾ ਹੈ। ਕੀ ਉਹ ਗੁਰੂ ਦਾ ਸਿੱਖ ਅਖਵਾ ਸਕਦਾ ਹੈ ?

ਉੱਤਰ - ਨਹੀਂ।

ਪ੍ਰਸ਼ਨ 10. ਬੀਬੇ ਸਿੱਖ ਬੱਚੇ ਦੇ ਗੁਣ ਲਿਖੋ।

ਉੱਤਰ -

(ੳ) ਬੀਬਾ ਸਿੱਖ ਬੱਚਾ ਅੰਮ੍ਰਿਤ ਵੇਲੇ ਉਠਦਾ ਹੈ।

(ਅ) ਪਰਿਵਾਰ ਦੇ ਸਾਰੇ ਮੈਂਬਰਾਂ ਨੂੰ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ ਬੁਲਾਉਂਦਾ ਹੈ ਤੇ ਫਿਰ ਸੈਰ ਅਤੇ ਕਸਰਤ ਕਰਦਾ ਹੈ।

(ੲ) ਦੰਦਾਂ ਦੀ ਸਫਾਈ ਕਰਨ ਉਪਰੰਤ ਇਸ਼ਨਾਨ ਕਰਦਾ ਹੈ।

(ਸ) ਇਸ਼ਨਾਨ ਕਰਕੇ ਕੇਸਾਂ ਨੂੰ ਕੰਘਾ ਕਰਦਾ ਹੈ।

(ਹ) ਫਿਰ ਦਸਤਾਰ ਸਜਾਉਂਦਾ ਹੈ।

(ਕ) ਦਸਤਾਰ ਸਜਾ ਕੇ ਗੁਰਬਾਣੀ ਦਾ ਪਾਠ ਕਰਦਾ ਹੈ।

(ਖ) ਫਿਰ ਗੁਰਦੁਆਰੇ ਜਾ ਕੇ, ਮੱਥਾ ਟੇਕ ਕੇ, ਕੀਰਤਨ ਸੁਣਦਾ ਹੈ।

(ਗ) ਘਰ ਆ ਕੇ, ਨਾਸ਼ਤਾ ਕਰਕੇ, ਸਕੂਲ ਜਾਂਦਾ ਹੈ।

(ਘ) ਸਕੂਲ ਦੀ ਪੜ੍ਹਾਈ, ਦਿਲ ਲਾ ਕੇ ਕਰਦਾ ਹੈ।

(ਙ) ਕਦੀ ਕਿਸੇ ਨਾਲ ਲੜਦਾ ਨਹੀਂ।

(ਚ) ਕਿਸੇ ਨੂੰ ਗਾਲ੍ਹਾਂ ਨਹੀਂ ਕੱਢਦਾ।

(ਛ) ਹਰ ਕਿਸੇ ਨਾਲ ਮਿੱਠਾ ਬੋਲਦਾ ਹੈ।

(ਜ) ਕਦੀ ਝੂਠ ਨਹੀਂ ਬੋਲਦਾ।

(ਝ) ਸਕੂਲ ਤੋਂ ਸਿੱਧਾ ਘਰ ਵਾਪਸ ਆਉਂਦਾ ਹੈ।

(ਞ) ਸਰੀਰਕ ਕਸਰਤ ਅਤੇ ਖੇਡਾਂ ਵਿਚ ਵੀ ਵੱਧ-ਚੜ੍ਹ ਕੇ ਹਿੱਸਾ ਲੈਂਦਾ ਹੈ।

(ਟ) ਹਰ ਰੋਜ਼ ਗੁਰਬਾਣੀ ਦਾ ਪਾਠ ਤੇ ਸ਼ਬਦ ਯਾਦ ਕਰਦਾ ਹੈ।

(ਠ) ਕਦੇ ਨੰਗੇ ਸਿਰ ਨਹੀਂ ਰਹਿੰਦਾ।

(ਡ) ਸ਼ਾਮ ਨੂੰ ਰਹਰਾਸਿ ਸਾਹਿਬ ਦਾ ਪਾਠ ਸਾਰੇ ਭੈਣ ਭਰਾਵਾਂ ਨਾਲ ਮਿਲ ਕੇ ਕਰਦਾ ਹੈ।

(ਢ) ਸੌਣ ਸਮੇਂ ਸੋਹਿਲਾ ਸਾਹਿਬ ਦੀ ਬਾਣੀ ਪੜ੍ਹ ਕੇ ਸੌਂਦਾ ਹੈ।

(ਣ) ਹਰ ਸਮੇਂ ਵਾਹਿਗੁਰੂ ਨੂੰ ਅੰਗ-ਸੰਗ ਸਮਝਦਾ ਹੈ।

ਪ੍ਰਸ਼ਨ 11. ਸਾਨੂੰ ਸਭ ਨੂੰ ਕਿਸ ਨੇ ਪੈਦਾ ਕੀਤਾ ਹੈ ?

ਉੱਤਰ - ਅਕਾਲ ਪੁਰਖ ਨੇ।

ਪ੍ਰਸ਼ਨ 12. ਚੰਗਾ ਮਨੁੱਖ ਕੌਣ ਹੈ ?

ਉੱਤਰ - ਜੋ ਚੰਗੇ ਕੰਮ ਕਰੇ।

ਪ੍ਰਸ਼ਨ 13. ਭੈੜਾ ਮਨੁੱਖ ਕੌਣ ਹੈ ?

ਉੱਤਰ - ਜੋ ਭੈੜੇ ਕੰਮ ਕਰੇ।

ਪ੍ਰਸ਼ਨ 14. ਜੋ ਮਨੁੱਖ ਜ਼ਾਤ-ਪਾਤ ਦੀਆਂ ਵੰਡੀਆਂ ਪਾਉਂਦੇ ਹਨ, ਕੀ ਉਹਨਾਂ ਉੱਤੇ ਪ੍ਰਮਾਤਮਾ ਪ੍ਰਸੰਨ ਹੁੰਦਾ ਹੈ ?

ਉੱਤਰ - ਨਹੀਂ।

ਪ੍ਰਸ਼ਨ 15. ਹਰ ਗੁਰਦੁਆਰੇ ਵਿੱਚ ਕਿਸ ਗੁਰੂ ਜੀ ਦਾ ਪ੍ਰਕਾਸ਼ ਹੁੰਦਾ ਹੈ ?

ਉੱਤਰ - ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ।

ਪ੍ਰਸ਼ਨ 16. ਕੁਝ ਬੱਚੇ ਗੁਰਦੁਆਰੇ ਅੰਦਰ ਰੌਲਾ ਪਾਉਂਦੇ ਹਨ ਤੇ ਪ੍ਰਸ਼ਾਦ ਖੜ੍ਹੇ ਹੋ ਕੇ ਲੈਂਦੇ ਹਨ। ਕੀ ਅਜਿਹੇ ਬੱਚਿਆਂ ਤੇ ਗੁਰੂ ਜੀ ਤੇ ਸੰਗਤਾਂ ਪ੍ਰਸੰਨ ਹੁੰਦੀਆਂ ਹਨ ?

ਉੱਤਰ - ਨਹੀਂ ਜੀ।

ਪ੍ਰਸ਼ਨ 17. ਗੁਰਬਾਣੀ ਦੀਆਂ ਪੋਥੀਆਂ, ਗੁਟਕਿਆਂ ਆਦਿ ਨੂੰ ਸਤਿਕਾਰ ਨਾਲ ਕਿਵੇਂ ਰੱਖਣਾ ਚਾਹੀਦਾ ਹੈ ?

ਉੱਤਰ - ਪੋਥੀਆਂ, ਗੁਟਕਿਆਂ ਆਦਿ ਨੂੰ ਰੁਮਾਲ ਵਿਚ ਲਪੇਟ ਕੇ ਸਤਿਕਾਰ ਨਾਲ ਰੱਖਣਾ ਚਾਹੀਦਾ ਹੈ ਤੇ ਜੂਠੇ ਹੱਥ ਨਹੀਂ ਲਾਉਣੇ ਚਾਹੀਦੇ।

ਨੋਟ — ਸਿੱਖੀ ਸਿਧਾਂਤਾਂ ਸਬੰਧੀ ਵਿਸਥਾਰ ਸਹਿਤ ਜਾਣਕਾਰੀ ਲੈਣ ਲਈ ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਪਾਸੋਂ 'ਸਿੱਖ ਧਰਮ ਦੇ ਮੁਢਲੇ ਸਿਧਾਂਤ' ਪੁਸਤਕ ਮੰਗਵਾ ਕੇ ਪੜ੍ਹੋ ਜੀ।

# (ਅ) ਰਹਿਤ ਮਰਯਾਦਾ

ਪ੍ਰਸ਼ਨ 1. ਜਦੋਂ ਸਿੱਖ ਆਪਸ ਵਿਚ ਮਿਲਦੇ ਹਨ ਤਾਂ ਕੀ ਬੁਲਾਉਂਦੇ ਹਨ?

ਉੱਤਰ - ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਪ੍ਰਸ਼ਨ 2. ਫ਼ਤਹਿ ਬੁਲਾਉਣ ਸਮੇਂ ਸ੍ਰੀ ਲਾਉਣਾ ਚਾਹੀਦਾ ਹੈ ਕਿ ਨਹੀਂ ?

ਉੱਤਰ - ਨਹੀਂ ਜੀ।

ਪ੍ਰਸ਼ਨ 3. ਸਿੱਖਾਂ ਵਾਸਤੇ ਫਤਹਿ ਬੁਲਾਉਣੀ ਕਿਸ ਗੁਰੂ ਜੀ ਦਾ ਹੁਕਮ ਹੈ?

ਉੱਤਰ - ਗੁਰੂ ਗੋਬਿੰਦ ਸਿੰਘ ਜੀ ਦਾ।

ਪ੍ਰਸ਼ਨ 4. ਜੈਕਾਰਾ ਕਿਸ ਨੂੰ ਕਹਿੰਦੇ ਹਨ ?

ਉੱਤਰ - ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥

ਪ੍ਰਸ਼ਨ 5. ਜੈਕਾਰਾ ਕਦੋਂ ਬੁਲਾਇਆ ਜਾਂਦਾ ਹੈ ?

ਉੱਤਰ - 1. ਅਰਦਾਸ ਤੋਂ ਬਾਅਦ ਦੀਵਾਨ ਵਿਚ।
2. ਸਿੱਖ ਸਿਪਾਹੀ ਜੰਗਾਂ-ਯੁੱਧਾਂ ਵਿਚ ਵੀ ਇਹੀ ਜੈਕਾਰਾ ਛੱਡਦੇ ਹਨ।

ਪ੍ਰਸ਼ਨ 6. ਸਾਡਾ ਸਾਂਝਾ ਪਰਿਵਾਰ ਕਿਹੜਾ ਹੈ ਅਤੇ ਅਸੀਂ ਇਸ ਦੇ ਮੈਂਬਰ ਕਿਵੇਂ ਬਣ ਸਕਦੇ ਹਾਂ?

ਉੱਤਰ - ਸਾਡਾ ਸਾਂਝਾ ਪਰਿਵਾਰ ਖਾਲਸਾ ਪੰਥ ਹੈ ਤੇ ਅਸੀਂ ਅੰਮ੍ਰਿਤ ਛੱਕ ਕੇ ਇਸ ਦੇ ਮੈਂਬਰ ਬਣ ਸਕਦੇ ਹਾਂ।

ਪ੍ਰਸ਼ਨ 7. ਸਾਡੇ ਧਾਰਮਿਕ ਮਾਤਾ-ਪਿਤਾ ਕੌਣ ਹਨ ?

ਉੱਤਰ - ਧਾਰਮਿਕ ਮਾਤਾ — ਮਾਤਾ ਸਾਹਿਬ ਕੌਰ ਜੀ।
ਧਾਰਮਿਕ ਪਿਤਾ — ਗੁਰੂ ਗੋਬਿੰਦ ਸਿੰਘ ਜੀ।

ਪ੍ਰਸ਼ਨ 8. ਇਕੋ ਪਰਿਵਾਰ ਭਾਵ ਖਾਲਸਾ ਪੰਥ ਦੇ ਮੈਂਬਰ ਹੋਣ ਕਰਕੇ ਸਾਡਾ ਜਨਮ ਅਸਥਾਨ ਕਿਹੜਾ ਹੈ ਅਤੇ ਅਸੀਂ ਕਿਥੋਂ ਦੇ ਵਾਸੀ ਹਾਂ?

ਉੱਤਰ - ਜਨਮ ਅਸਥਾਨ — ਸ੍ਰੀ ਕੇਸਗੜ੍ਹ ਸਾਹਿਬ ਹੈ।
ਵਾਸੀ — ਸ੍ਰੀ ਅਨੰਦਪੁਰ ਸਾਹਿਬ ਦੇ ਹਾਂ।

ਪ੍ਰਸ਼ਨ 9. ਸਿੱਖ ਨੇ ਅੰਮ੍ਰਿਤ ਛੱਕ ਕੇ ਕਿਹੜੀ ਵਰਦੀ ਪਾਉਣੀ ਹੈ ?
ਉੱਤਰ - ਪੰਜ ਕਕਾਰੀ ਵਰਦੀ. ਕੇਸ਼, ਕੰਘਾ, ਕੜਾ, ਕਿਰਪਾਨ ਤੇ ਕਛਹਿਰਾ।
ਪ੍ਰਸ਼ਨ 10. ਕੁਰਹਿਤਾਂ ਕਿੰਨੀਆਂ ਹਨ ?

ਉੱਤਰ - ਚਾਰ।
ਪ੍ਰਸ਼ਨ 11. ਪੰਜ ਕਕਾਰ ਕਿਹੜੇ-ਕਿਹੜੇ ਹਨ ?
ਉੱਤਰ - 1. ਕੇਸ, 2. ਕੰਘਾ, 3. ਕੜਾ 4. ਕਿਰਪਾਨ, 5. ਕਛਹਿਰਾ।
ਪ੍ਰਸ਼ਨ 12. ਸਿੱਖ ਰਹਿਤ ਮਰਯਾਦਾ ਵਿੱਚ ਲਿਖੀ ਸੰਪੂਰਨ ਅਰਦਾਸ ਲਿਖੋ।
ਉੱਤਰ -

# ਅਰਦਾਸ

ਵਾਹਿਗੁਰੂ ਜੀ ਕੀ ਫ਼ਤਹਿ॥

ਸ੍ਰੀ ਭਗੌਤੀ ਜੀ ਸਹਾਇ॥ ਵਾਰ ਸ੍ਰੀ ਭਗੌਤੀ ਜੀ ਕੀ ਪਾਤਿਸ਼ਾਹੀ ੧੦॥

ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ। ਫਿਰ ਅੰਗਦ ਗੁਰ ਤੇ ਅਮਰਦਾਸੁ, ਰਾਮਦਾਸੈ ਹੋਈਂ ਸਹਾਇ। ਅਰਜਨ ਹਰਿਗੋਬਿੰਦ ਨੋ, ਸਿਮਰੌਂ ਸ੍ਰੀ ਹਰਿਰਾਇ। ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖ ਜਾਇ। ਤੇਗ ਬਹਾਦਰ ਸਿਮਰਿਐ ਘਰ ਨਉਨਿਧਿ ਆਵੈ ਧਾਇ। ਸਭ ਥਾਈਂ ਹੋਇ ਸਹਾਇ। ਦਸਵਾਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ! ਸਭ ਥਾਈਂ ਹੋਇ ਸਹਾਇ। ਦਸਾਂ ਪਾਤਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀਆਂ ਮੁਕਤਿਆਂ, ਹਠੀਆਂ, ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਪਿਆਰਿਆਂ, ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ, ਖਾਲਸਾ ਜੀ ! ਬੋਲੋ ਜੀ ਵਾਹਿਗੁਰੂ !

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ ਤੇ ਚੜ੍ਹੇ, ਆਰਿਆਂ ਨਾਲ ਚੀਰੇ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ, ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ !

ਪੰਜਾਂ ਤਖ਼ਤਾਂ, ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ!

ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸ ਹੈ ਜੀ, ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿੱਤ ਆਵੇ, ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰੱਛਿਆ ਰਿਆਇਤ, ਦੇਗ ਤੇਗ ਫ਼ਤਹਿ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸੇ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ!

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ, ਚੌਂਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ, ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ!

ਸਿੱਖਾਂ ਦਾ ਮਨ ਨੀਵਾਂ, ਮਤ ਉੱਚੀ, ਮਤ ਦਾ ਰਾਖਾ ਆਪ ਵਾਹਿਗੁਰੂ! ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਉ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁੱਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।

ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਸੱਚੇ ਪਿਤਾ ਵਾਹਿਗੁਰੂ! ਆਪ ਦੇ ਹਜ਼ੂਰ.....* ਦੀ ਅਰਦਾਸ ਹੈ ਜੀ।

ਅੱਖਰ ਵਾਧਾ ਘਾਟਾ ਭੁੱਲ ਚੁੱਕ ਮਾਫ਼ ਕਰਨੀ। ਸਰਬੱਤ ਦੇ ਕਾਰਜ ਰਾਸ ਕਰਨੇ।
ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੈ।
ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ। **

---

* ਇਥੇ ਉਸ ਬਾਣੀ ਦਾ ਨਾਮ ਲਵੋ, ਜੋ ਪੜ੍ਹੀ ਹੈ ਜਾਂ ਜਿਸ ਕਾਰਜ ਲਈ ਇਕੱਤਰਤਾ ਜਾਂ ਸੰਗਤ ਜੁੜੀ ਹੋਵੇ, ਉਸ ਦਾ ਜ਼ਿਕਰ ਯੋਗ ਸ਼ਬਦਾਂ ਵਿਚ ਕਰੋ ਜੀ।

** ਉਪਰੰਤ ਫ਼ਤਹਿ ਤੇ ਜੈਕਾਰਾ ਗਜਾਇਆ ਜਾਵੇ।

# ਅਸੀਂ ਹਾਂ ਕਲਗੀਧਰ ਦੇ ਲਾਲ

ਅਸੀਂ ਹਾਂ ਕਲਗੀਧਰ ਦੇ ਲਾਲ,
ਉੱਚੇ ਸੁੱਚੇ ਸਾਡੇ ਖਿਆਲ।

ਖੰਡੇ ਦਾ ਅਸੀਂ ਅੰਮ੍ਰਿਤ ਛਕਿਆ,
ਜਿਸ ਦਾ ਅੰਤ ਨ ਜਾਈ ਲਖਿਆ।

ਕੜਾ, ਕਛਹਿਰਾ ਤੇ ਕਿਰਪਾਨ,
ਜੋ ਕਿ ਸਿੱਖੀ ਦੀ ਹਨ ਸ਼ਾਨ।

ਕੰਘਾ ਰੱਖ ਕੇਸਾਂ ਵਿਚਕਾਰ,
ਕਰੀਏ ਕੇਸਾਂ ਦਾ ਸਤਿਕਾਰ।

ਬਾਣੀ ਵਿਚ ਧਿਆਨ ਲਗਾਈਏ,
ਵਾਹਿਗੁਰੂ ਵਾਹਿਗੁਰੂ ਮੁਖੋਂ ਗਾਈਏ।

ਅੰਮ੍ਰਿਤ ਵੇਲੇ ਉਠ ਕੇ ਤੜਕੇ,
ਜਪੁ ਜੀ, ਜਾਪੁ, ਸਵੱਯੇ ਪੜ੍ਹ ਕੇ।

ਸ਼ਾਮੀ ਸੋਦਰੁ ਸਾਹਿਬ ਦਾ ਪਾਠ,
ਸੋਹਿਲਾ ਬਾਣੀ ਕਰੀਏ ਰਾਤ।

ਸਾਡਾ ਧਰਮ ਹੈ ਸਭ ਤੋਂ ਨਿਆਰਾ,
ਖ਼ੂਨੀ ਜਿਸਦਾ ਇਤਿਹਾਸ ਪਿਆਰਾ।

ਗੁਰਮਤਿ ਸਿੱਖ ਕੇ ਅਸੀਂ ਸਿਖਾਉਣੀ,
ਅੰਮ੍ਰਿਤਧਾਰੀ ਕੌਮ ਬਨਾਉਣੀ।

ਕਰਨਾ ਸਿੱਖੀ ਦਾ ਪ੍ਰਚਾਰ,
ਸਾਰੀ ਦੁਨੀਆਂ ਦੇ ਵਿਚਕਾਰ।

ਅਸੀਂ ਹਾਂ ਕਲਗੀਧਰ ਦੇ ਲਾਲ,
ਉੱਚੇ ਸੁੱਚੇ ਸਾਡੇ ਖਿਆਲ।

# ਅਹਿਸਾਸ

ਬੀਬੀ ਨਰਿੰਦਰ ਕੌਰ ਵਾਸਤੇ ਸਾਰੀ ਜ਼ਿੰਦਗੀ ਵਿਚ ਇਹ ਸਭ ਤੋਂ ਵੱਧ ਸੋਗ ਦਾ ਦਿਨ ਸੀ। ਉਸਦੇ ਦਿਲ ਤੋਂ ਗ਼ਮ ਦਾ ਉਬਾਲ ਉਠਦਾ ਤਾਂ ਉਸਦੀਆਂ ਅੱਖਾਂ ਵਿਚੋਂ ਤ੍ਰਿਪ ਤ੍ਰਿਪ ਹੰਝੂ ਕਿਰਨ ਲੱਗ ਪੈਂਦੇ। ਸਾਰਾ ਦਿਨ ਰੋਂਦੀ ਦੀਆਂ ਅੱਖਾਂ ਸੁੱਜ ਗਈਆਂ।

ਆਪਣੇ ਮਾਮੇ ਦੀ ਇੰਗਲੈਂਡ ਤੋਂ ਆਈ ਚਿੱਠ੍ਹੀ ਪੜ੍ਹਦੇ ਸਾਰ ਨਰਿੰਦਰ ਕੌਰ ਦਾ ਰੰਗ ਪੀਲਾ ਫਿਰ ਗਿਆ। ਉਹ ਕਾਲਜ ਨਾ ਠਹਿਰ ਸਕੀ। ਹਉਕੇ ਭਰਦੀ ਹੋਸਟਲ ਵਿਚ ਆਪਣੇ ਕਮਰੇ ਆ ਵੜੀ। ਬੂਹੇ ਦੀ ਚਿਟਕਣੀ ਅੰਦਰੋਂ ਬੰਦ ਕਰਦਿਆਂ ਫਰਸ਼ ਤੇ ਡਿੱਗ ਪਈ ਅਤੇ ਚਿੱਠੀ ਨੂੰ ਪੜ੍ਹ-ਪੜ੍ਹ ਕੇ ਰੋਂਦੀ ਰਹੀ। ਉਸ ਦਿਨ ਉਸ ਨੂੰ ਖਾਣ ਪੀਣ ਦੀ ਵੀ ਕੋਈ ਸੁੱਧ ਨਾ ਰਹੀ। ਉਸਦੀਆਂ ਸਹੇਲੀਆਂ ਨੇ ਕਈ ਵੇਰ ਉਸ ਦਾ ਬੂਹਾ ਖੜਕਾਇਆ ਪਰ ਨਰਿੰਦਰ ਕੌਰ ਅੰਦਰੋਂ ਬਿਲਕੁਲ ਨਾ ਕੁਸਕੀ। ਗਮ ਵਿਚ ਗੜੂੰਦ ਉਹ ਹਉਕੇ ਭਰਦੀ ਰਹੀ। ਰਾਤ ਪੈ ਗਈ ਪਰ ਉਸਨੂੰ ਨੀਂਦ ਨਾ ਪਈ।

ਰਾਤ ਦੇ ਦੋ ਵੱਜ ਚੁਕੇ ਸਨ। ਚਾਰੇ ਪਾਸੇਂ ਚੁੱਪ ਛਾਈ ਹੋਈ ਸੀ। ਨਰਿੰਦਰ ਕੌਰ ਦੇ ਹਿਰਦੇ ਦੀ ਬੱਤੀ ਬਿਲਕੁਲ ਥੱਲੇ ਜਾ ਡਿਗਦੀ ਅਤੇ ਕਦੇ ਕਦਾਈ ਉੱਤੇ ਉਠ ਪੈਂਦੀ। ਉਸ ਨੇ ਹੌਸਲਾ ਕਰ ਕੇ ਪੈਨ ਅਤੇ ਪੈਡ ਮੇਜ਼ ਉਤੋਂ ਚੁੱਕਿਆ ਅਤੇ ਇਉਂ ਲਿਖਣਾ ਅਰੰਭ ਕਰ ਦਿੱਤਾ...

ਮੇਰੀ ਮਾਂ ਜਾਏ ਵੀਰ, ਅੱਜ ਮਾਮਾ ਜੀ ਦੀ ਬਰਮਿੰਘਮ ਤੋਂ ਚਿੱਠੀ ਆਈ ਜਿਸ ਦੇ ਪੜ੍ਹਦੇ ਸਾਰ ਹੀ ਮੇਰੇ ਦਿਲ ਵਿਚ ਡੋਬ ਪੈਣ ਲੱਗ ਪਏ। ਚਿੱਠੀ ਪੜ੍ਹ-ਪੜ੍ਹ ਰੋਂਦੀ ਰਹੀ। ਹਉਕੇ ਭਰਦੀ ਤੇਰੀ ਸ਼ਕਲ ਨੂੰ ਯਾਦ ਕਰਦੀ ਰਹੀ। ਖਾਣਾ ਪੀਣਾ ਸਭ ਭੁੱਲ ਗਈ। ਸ਼ੁਦੈਣਾਂ ਵਾਂਗ ਫਰਸ਼ ਤੇ ਹੀ ਲੇਟੀ ਰਹੀ ਹਾਂ। ਹੁਣ ਰਾਤ ਦੇ ਦੋ ਵੱਜ ਚੁਕੇ ਹਨ। ਆਪਣੇ ਦਿਲ ਤੇ ਪਏ ਗ਼ਮ ਦਾ ਭਾਰ ਹੌਲਾ ਕਰਨ ਲਈ ਤੇਰੇ ਵੱਲ ਇਹ ਸਤਰਾਂ ਲਿੱਖ ਰਹੀ ਹਾਂ।

ਵੇ ਵੀਰਾ ! ਤੂੰ ਪਰਾਏ ਦੇਸ ਜਾ ਕੇ ਸਾਨੂੰ ਸਭ ਨੂੰ ਭੁਲਾ ਬੈਠਾਂ ? ਕੀ ਤੈਨੂੰ ਬਾਪੂ ਜੀ ਤੇ ਮਾਤਾ ਜੀ ਦੀ ਨਸੀਹਤ ਯਾਦ ਨਾ ਰਹੀ ? ਕੀ ਤੈਨੂੰ ਆਪਣੇ ਕੀਤੇ ਬਚਨਾਂ ਦਾ ਚੇਤਾ ਨਾ ਰਿਹਾ ? ਕੀ ਤੈਨੂੰ ਆਪਣੇ ਬਜ਼ੁਰਗਾਂ ਦਾ ਅਹਿਸਾਸ ਨਾ ਰਿਹਾ ? ਤੈਨੂੰ ਸਿੱਖੀ ਖਾਤਰ ਮਰ ਮਿਟਣ ਵਾਲੇ ਸ਼ਹੀਦਾਂ, ਮਾਤਾਵਾਂ, ਭੈਣਾਂ ਤੇ ਵੀਰਾਂ ਦੀਆਂ ਕੁਰਬਾਨੀਆਂ ਯਾਦ ਨਾ ਆਈਆਂ। ਤੇਰੀ ਮੱਤ ਨੂੰ ਕੀ ਵਾ ਵੱਗ ਪਈ ਕਿ ਤੂੰ ਸਿੱਖੀ ਸਰੂਪ ਨੂੰ ਤਲਾਂਜਲੀ ਦੇ ਦਿੱਤੀ ਅਤੇ ਸਿਰ ਮੂੰਹ ਮੁਨਾ ਕੇ

ਅਨਮਤੀਆਂ ਵਿਚ ਜਾ ਰਲਿਆ ? ਕਿਹੜੇ ਦੁੱਖੋਂ ਤੂੰ ਗੁਰੂ ਨੂੰ ਪਿੱਠਾ ਦਿਖਾ ਬੈਠਾ? ਕਿਹੜੇ ਲਾਲਚ ਵਿਚ ਫਸ ਕੇ ਤੂੰ ਸਿੱਖੀ ਸਰੂਪ ਨੂੰ ਵਿਸਾਰ ਦਿੱਤਾ ? ਤੈਨੂੰ ਕਿਸ ਗੱਲ ਦੀ ਥੁੜ ਪੈ ਗਈ ਕਿ ਤੂੰ ਗੁਰੂ ਨੂੰ ਬੇਦਾਵਾ ਦੇ ਗਿਆ ? ਜ਼ਰਾ ਦੱਸ ਤੇ ਸਹੀ। ਤੈਨੂੰ ਰੱਬ ਵਲੋਂ ਬਖਸ਼ੀ ਸਾਬਤ ਸੂਰਤ ਨੂੰ ਭੰਨਣ ਤੋੜਨ ਲੱਗਿਆਂ ਕੋਈ ਸ਼ਰਮ ਨਾ ਆਈ ? "ਸਾਬਤ ਸੂਰਤ ਰੱਬ ਦੇ ਭੰਨੇ ਬੇਈਮਾਨ॥" ਕੀ ਤੂੰ ਆਪਣੀ ਸ਼ਕਲ ਵਿਗਾੜ ਕੇ ਬੇਈਮਾਨ ਨਹੀਂ ਬਣ ਗਿਆ ? ਕੀ ਬੇਈਮਾਨਾਂ ਦਾ ਕੋਈ ਇਤਬਾਰ ਕਰ ਸਕਦਾ ਹੈ ?

ਮੈਂ ਸੋਚਦੀ ਹਾਂ ਕਿ ਤੈਨੂੰ ਕੀ ਹੋ ਗਿਆ ? ਤੇਰੀ ਮੱਤ ਤੇ ਕੀ ਪੜਦਾ ਪੈ ਗਿਆ। ਐਸੀ ਕਿਹੜੀ ਬਿਪਤਾ ਵਿਚ ਫੱਸ ਗਿਆ ਹੈਂ ਜਿਸ ਕਾਰਨ ਤੈਨੂੰ ਇਹ ਬੱਜਰ ਪਾਪ ਕਰਨਾ ਪਿਆ ? ਕੀ ਇਹ ਕੁਕਰਮ ਕਰਕੇ ਤੇਰੀ ਗੁਰੂ ਘਰੋਂ ਮੌਤ ਨਹੀਂ ਹੋ ਗਈ ? ਕੀ ਤੂੰ ਪਤਿਤ ਹੋ ਕੇ ਹੁਣ ਸਾਡੇ ਵਿਚ ਰਲ ਕੇ ਬਹਿ ਸਕੇਂਗਾ ? ਜਦੋਂ ਤੇਰੀ ਇਸ ਕਰਤੂਤ ਦਾ ਬਾਪੂ ਜੀ ਅਤੇ ਬੇਬੇ ਜੀ ਨੂੰ ਪਤਾ ਲੱਗੇਗਾ ਤਾਂ ਉਨ੍ਹਾਂ ਤੇ ਕੀ ਬੀਤੇਗੀ ? ਕੀ ਤੂੰ ਪੁੱਤ ਹੋ ਕੇ ਉਨ੍ਹਾਂ ਦੀ ਜਾਨ ਦਾ ਵੈਰੀ ਬਣ ਗਿਆ ਹੈਂ ? ਕੀ ਉਨ੍ਹਾਂ ਨੇ ਤੈਨੂੰ ਇਸੇ ਹੀ ਕਰਕੇ ਪਾਲਿਆ ਕਿ ਵੱਡਾ ਹੋ ਕੇ ਉਨ੍ਹਾਂ ਦੇ ਲਈ ਦੁੱਖ ਖੜ੍ਹਾ ਕਰੇਂ ਅਤੇ ਬੁੱਢੇ ਵਾਰੇ ਉਨ੍ਹਾਂ ਦੀ ਪੱਤ ਰੋਲੇਂ ? ਵੀਰਿਆ ? ਤੈਨੂੰ ਇਹ ਕਰਤੂਤ ਕਰਦਿਆਂ ਕਿਸੇ ਦਾ ਡਰ ਭਉ ਨਾ ਰਿਹਾ ? ਤੈਨੂੰ ਆਪਣਾ ਕਲਗੀਆਂ ਵਾਲਾ ਸਤਿਗੁਰੂ ਚੇਤੇ ਨਾ ਆਇਆ ? ਉਨ੍ਹਾਂ ਦੇ ਛੋਟੇ ਸਾਹਿਬਜ਼ਾਦੇ ਸਿੱਖੀ ਖਾਤਰ ਨੀਹਾਂ ਵਿਚ ਚਿਣੇ ਜਾਂਦੇ ਅਨੁਭਵ ਨਾ ਹੋਏ ? ਭਾਈ ਤਾਰੂ ਸਿੰਘ ਦੇ ਖੋਪਰੀ ਲੁਹਾਣ, ਭਾਈ ਮਨੀ ਸਿੰਘ ਦਾ ਬੰਦ ਬੰਦ ਕਟਵਾਣ, ਭਾਈ ਮਤੀ ਦਾਸ ਦਾ ਆਰੇ ਨਾਲ ਚੀਰੇ ਜਾਣਾ, ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ਼ ਸਿੰਘ ਦਾ ਚਰਖੜੀਆਂ ਤੇ ਚੜ੍ਹਾਏ ਜਾਣਾ, ਭਾਈ ਦਇਆਲੇ ਦਾ ਦੇਗ ਵਿਚ ਉਬਾਲੇ ਜਾਣਾ, ਮੀਰ ਮਨੂੰ ਦੀ ਜੇਲ੍ਹ ਵਿਚ ਮਾਤਾਵਾਂ ਭੈਣਾਂ ਵਲੋਂ ਸਵਾ-ਸਵਾ ਮਣ ਪੀਸਣ ਪੀਸਣੇ, ਆਪਣੇ ਬੱਚਿਆਂ ਦੇ ਟੋਟੇ-ਟੋਟੇ ਕਰਵਾ, ਝੋਲੀਆਂ ਵਿਚ ਪਵਾ ਅਤੇ ਉਨ੍ਹਾਂ ਦੀਆਂ ਆਂਦਰਾਂ ਦੇ ਹਾਰ ਗਲਾਂ ਵਿਚ ਪਵਾਉਣ ਦੀਆਂ ਹਿਰਦੇ ਵੇਧਕ ਸਾਖੀਆਂ ਦੀ ਤੈਨੂੰ ਕੋਈ ਸਾਰ ਨਾ ਰਹੀ ? ਸਿੱਖੀ ਨੂੰ ਕਾਇਮ ਰੱਖਣ ਵਾਸਤੇ ਸਾਡੇ ਬਜ਼ੁਰਗਾਂ ਨੇ ਅਸਹਿ ਤੇ ਅਕਹਿ ਕਸ਼ਟ ਸਹਾਰੇ, ਘਰੋਂ ਬੇਘਰ ਹੋਏ, ਜੰਗਾਂ ਵਿਚ ਰੁਲੇ, ਜੰਗਾਂ-ਜੁੱਧਾਂ ਵਿਚ ਭੁੱਖੇ ਤਿਹਾਏ ਵੈਰੀ ਨਾਲ ਲੋਹਾ ਲੈਂਦੇ ਰਹੇ, ਕਿਸੇ ਦੀ ਈਨ ਨਹੀਂ ਮੰਨੀ, ਧਰਮ ਤੋਂ ਨਾ ਡੋਲੇ, ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਹਿਆ, ਪਰ ਤੂੰ ਸਿੱਖਾਂ ਦੇ ਘਰ ਜਨਮ ਲੈ ਕੇ ਇਹ ਕੀ ਕਲੰਕ ਲਗਾ ਬੈਠਾ ? ਤੂੰ ਗੁਰੂ ਤੋਂ ਵੀ ਗਿਆ ਤੇ ਸਾਥੋਂ ਵੀ। ਲੋਕੀਂ ਤਾਂ ਮੋਇਆਂ ਤੇ ਕੀਰਨੇ ਪਾਉਂਦੇ ਹਨ

ਪਰ ਅਸੀਂ ਤੈਨੂੰ ਸਿਰਮੁੰਨੇ ਪਤਿਤ ਨੂੰ ਜਿਉਂਦੇ ਹੀ ਮੋਇਆਂ ਸਮਝ ਲਿਆ ਹੈ। ਤੈਨੂੰ ਰੋ ਲਿਆ ਹੈ। ਸਾਰਾ ਦਿਨ ਅੱਧੀ ਰਾਤ ਤੱਕ ਬਹੁਤੇਰੇ ਹੰਝੂ ਵਗਾ ਲਏ ਹਨ। ਮਾਮਾ ਜੀ ਦਾ ਇਹ ਖਤ ਸਾਡੇ ਵਾਸਤੇ ਬਾਪੂ ਜੀ ਦੇ ਘਰ ਤੇਰੀ ਮੌਤ ਦਾ ਸੁਨੇਹਾ ਹੈ। ਜੇ ਤੂੰ ਗੁਰੂ ਦਾ ਨਹੀਂ ਰਿਹਾ ਤਾਂ ਸਾਡਾ ਕੀ ਲਗਦਾ ਹੈਂ ? ਯਾਦ ਰੱਖੀਂ ! ਤੂੰ ਇਹ ਕਰਤੂਤ ਕਰ ਕੇ ਆਪਣੀ ਮਾਂ ਦੀ ਕੁੱਖ ਨੂੰ ਲਾਜ ਲਾਈ ਹੈ। ਤੂੰ ਦੀਨ ਗਵਾਇਆ ਹੈ। ਦੁਨੀਆਂ ਨੇ ਵੀ ਤੇਰਾ ਸਾਥ ਨਹੀਂ ਦੇਣਾ। ਗੁਰੂ ਨੂੰ ਪਿੱਠ ਦਿਖਾ ਕੇ ਤੂੰ ਦੁਨੀਆਂ ਵਿਚ ਸੁੱਖ ਨਹੀਂ ਪਾ ਸਕੇਂਗਾ। ਦਰ ਦਰ ਦੇ ਠੇਡੇ ਹੀ ਖਾਏਂਗਾ।

ਤੈਨੂੰ ਗੁਰੂ ਘਰੋਂ ਨਿਰਮਲ ਨਾਂ ਮਿਲਿਆ ਸੀ। ਤੂੰ ਸਿਰ ਮੂੰਹ ਮੁਨਾ ਕੇ ਹੁਣ ਸਿੰਘ (ਸ਼ੇਰ ਸੂਰਮਾ) ਨਹੀਂ ਰਿਹਾ ਸਗੋਂ ਨਿਰਮਲ ਸਿੰਘ ਦੀ ਥਾਂ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦਾ ਦਾਸ ਬਣ ਗਿਆ ਹੈਂ। ਨਹੀਂ ਨਹੀਂ, ਤੂੰ ਤੇ ਨਿਰਮਲ ਦੀ ਥਾਂ ਪਤਿਤ ਹੋ ਗਿਆ ਹੈਂ। "ਪਤਿਤ ਦਾਸ" ਬਣ ਗਿਆ ਹੈਂ ਜਿੰਨੀ ਦੇਰ ਤੂੰ ਮੁੜ ਗੁਰੂ ਦਰਬਾਰ ਪੰਜਾਂ ਪਿਆਰਿਆਂ ਅੱਗੇ ਪੇਸ਼ ਹੋ ਕੇ ਆਪਣੀਆਂ ਭੁੱਲਾਂ ਨਹੀਂ ਬਖਸ਼ਾਉਂਦਾ ਅਤੇ ਅੰਮ੍ਰਿਤ ਛੱਕ ਕੇ ਸਿੰਘ ਨਹੀਂ ਸਜਦਾ, ਉਨੀ ਦੇਰ ਸਾਡੇ ਮੱਥੇ ਨਾ ਲੱਗੀਂ। ਆਪਣੇ ਮਨੋਂ ਇਹ ਗੱਲ ਕੱਢ ਦੇਵੀਂ ਕਿ ਤੂੰ ਸਾਡਾ ਭਰਾ ਹੈਂ ਜਾਂ ਅਸੀਂ ਤੇਰੇ ਕੁਝ ਲਗਦੇ ਹਾਂ।

ਨਰਿੰਦਰ ਕੌਰ।

ਨਿਰਮਲ ਸਿੰਘ ਦਫਤਰੋਂ ਛੁੱਟੀ ਕਰਕੇ ਘਰ ਪੁੱਜਾ ਹੀ ਸੀ ਕਿ ਲੈਟਰ ਬਾਕਸ ਦੀ ਖਿੜਕੀ ਖੋਲ੍ਹਦਿਆਂ ਵੱਡੀ ਭੈਣ ਦੀ ਚਿੱਠੀ ਪੜ੍ਹਦਾ ਜਾ ਰਿਹਾ ਸੀ, ਉਸ ਦੀਆਂ ਅੱਖਾਂ ਵਿਚੋਂ ਪਛਤਾਵੇ ਦੇ ਹੰਝੂ ਪਰਲ ਪਰਲ ਵਗ ਰਹੇ ਸਨ। ਉਸਨੂੰ ਵੱਡੀ ਭੈਣ ਦੇ ਲਿਖੇ ਸ਼ਬਦਾਂ ਦਾ ਅਹਿਸਾਸ ਹੁੰਦਿਆਂ ਹੀ ਇਕ ਸ਼ੀਸ਼ੇ ਕੋਲ ਸੈਲਫ ਤੇ ਪਏ ਬਲੇਡ, ਸ਼ੇਵਿੰਗ ਮਸ਼ੀਨ, ਕੈਂਚੀ ਤੇ ਹੋਰ ਦਾੜ੍ਹੀ ਵਾਲ ਮੁੰਨਣ ਦਾ ਸਮਾਨ ਉਸ ਨੂੰ ਸਾਰੇ ਗੰਡਾਸੇ ਤੇ ਕੁਹਾੜੇ ਭਾਸਣ ਲੱਗ ਪਿਆ ਜਿਸ ਨਾਲ ਉਸ ਨੇ ਆਪਣੀ ਸਿੱਖੀ ਸੂਰਤ ਦੇ ਮੁਨਾਰਿਆਂ ਨੂੰ ਢਹਿ ਢੇਰੀ ਕਰ ਦਿੱਤਾ ਸੀ।

ਹੁਣ ਉਹ ਆਪਣੀ ਕਰਤੂਤ ਤੇ ਪਛਤਾ ਰਿਹਾ ਸੀ। ਉਸਦੇ ਮੂੰਹ ਤੇ ਮੁਰਦੇਹਣੀ ਛਾਈ ਹੋਈ ਸੀ। ਸਾਹਮਣੇ ਕੰਧ ਤੇ ਲਟਕ ਰਹੀ ਉਸਦੀ ਪਹਿਲੀ ਸਰਦਾਰ ਵਾਲੀ ਫੋਟੋ ਉਸਦਾ ਮੂੰਹ ਚਿੜਾ ਰਹੀ ਸੀ। ਹੰਝੂ ਕੇਰਦਾ-ਕੇਰਦਾ ਉਹ ਇਕ ਦਮ ਜੋਸ਼ ਵਿਚ ਆਇਆ ਤੇ ਸ਼ੀਸ਼ੇ ਕੋਲ ਪਿਆ ਦਾੜ੍ਹੀ ਮੁੰਨਣ ਦਾ ਸਾਰਾ ਸਮਾਨ ਉਸ ਬਾਰੀ ਵਿਚੋਂ ਬਾਹਰ ਵਗਾਹ ਮਾਰਿਆ। ਹੰਝੂਆਂ ਨਾਲ ਭਿੱਜੀ ਹੋਈ ਇਕ ਪਤ੍ਰਕਾ ਉਹ ਆਪਣੀ ਭੈਣ ਨੂੰ ਲਿੱਖ ਰਿਹਾ ਸੀ, ਜਿਸ ਵਿਚ ਗਲਤੀ ਦਾ ਅਹਿਸਾਸ ਤੇ ਮੁੜ ਸਾਬਤ ਸੂਰਤ ਸਜ ਜਾਣ ਦਾ ਪ੍ਰਣ ਕੀਤਾ ਗਿਆ ਸੀ।



# ਸਿੱਖ ਮਿਸ਼ਨਰੀ ਕਾਲਜ ਦੇ ਉਦੇਸ਼

- ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਮਤਿ ਵਿਚਾਰਧਾਰਾ ਨੂੰ ਦ੍ਰਿੜ੍ਹ ਕਰਾਉਣਾ ਅਤੇ ਸ਼ਬਦ ਗੁਰੂ ਦੇ ਲੜ ਲਾਉਣਾ।
- ਸਿੱਖ ਨੌਜਵਾਨਾਂ ਨੂੰ ਸਿੱਖ ਪੰਥ ਦਾ ਲਾਸਾਨੀ ਸਿੱਖ ਇਤਿਹਾਸ ਦ੍ਰਿੜ੍ਹ ਕਰਵਾ ਕੇ ਪਤਿੱਤਾਈ ਤੇ ਨਸ਼ਿਆਂ ਦੇ ਮਾਰੂ ਰੋਗਾਂ ਤੋਂ ਬਚਾਉਣਾ।
- ਚੰਗੇ ਪੜ੍ਹੇ ਲਿਖੇ, ਟਰੇਂਡ ਤੇ ਜੀਵਨ ਵਾਲੇ ਨਿਸ਼ਕਾਮ ਪ੍ਰਚਾਰਕ ਤਿਆਰ ਕਰਨ ਲਈ ਹਰ ਸ਼ਹਿਰ ਵਿਚ 'ਸਿੱਖ ਮਿਸ਼ਨਰੀ ਕਾਲਜ' ਵਲੋਂ ਦੋ ਸਾਲਾ ਸਿੱਖ ਮਿਸ਼ਨਰੀ ਕੋਰਸ ਕਰਵਾਉਣ ਲਈ ਫ੍ਰੀ ਕਲਾਸਾਂ ਦਾ ਪ੍ਰਬੰਧ ਕਰਨਾ।
- ਹਰ ਘਰ ਵਿਚ ਗੁਰਮਤਿ ਵਿਚਾਰਧਾਰਾ ਪ੍ਰਪੱਕ ਕਰਵਾਉਣ ਲਈ ਕਾਲਜ ਵਲੋਂ ਪ੍ਰਕਾਸ਼ਿਤ ਮਾਸਿਕ ਮੈਗਜ਼ੀਨ 'ਸਿੱਖ ਫੁਲਵਾੜੀ' ਪੰਜਾਬੀ, ਹਿੰਦੀ ਨੂੰ ਘਰ ਘਰ ਪਹੁੰਚਾਉਣਾ ਅਤੇ ਦੋ ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ, ਘਰ ਬੈਠੇ ਬਿਠਾਏ ਡਾਕ ਰਾਹੀਂ ਕਰਵਾਉਣਾ।
- ਸਕੂਲਾਂ, ਕਾਲਜਾਂ, ਪਿੰਡਾਂ, ਸ਼ਹਿਰਾਂ ਵਿਖੇ ਕਾਲਜ ਵਲੋਂ ਤਿਆਰ ਪ੍ਰਚਾਰਕਾਂ ਰਾਹੀਂ ਆਦਰਸ਼ਕ ਗੁਰਮਤਿ ਸਮਾਗਮ ਕਰਨੇ।
- ਗੁਰਮਤਿ ਲਿਟਰੇਚਰ ਦੀ ਖੋਜ ਕਰ ਕੇ ਬੱਚਿਆਂ ਤੇ ਵੱਡਿਆਂ ਵਾਸਤੇ ਛਪਵਾ ਕੇ ਫ੍ਰੀ ਅਤੇ ਲਾਗਤ ਕੀਮਤ ਤੇ ਪ੍ਰਚਾਰ ਹਿੱਤ ਵੰਡਣਾ।

ਨੋਟ : ਸਿੱਖ ਮਿਸ਼ਨਰੀ ਕਾਲਜ' ਨਿਰੋਲ ਧਾਰਮਿਕ ਜਥੇਬੰਦੀ ਹੈ। ਇਸਦਾ ਸਿਆਸਤ ਜਾਂ ਕਿਸੇ ਧੜੇਬੰਦੀ ਨਾਲ ਕੋਈ ਸੰਬੰਧ ਨਹੀਂ ਹੈ।

*ਉਪਰੋਕਤ ਉਦੇਸ਼ਾਂ ਦੀ ਪੂਰਤੀ ਲਈ ਆਪ ਜੀ ਦਾ ਸਹਿਯੋਗ ਚਾਹੁੰਦੇ ਹਾਂ।*

## ਫ਼੍ਰੀ ਲਿਟਰੇਚਰ ਫ਼ੰਡ ਵਿੱਚ ਆਪਣਾ ਹਿੱਸਾ ਪਾਉ ਜੀ

ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਨੇ ਹਰ ਸਿੱਖ ਘਰ ਵਿੱਚ ਫ਼੍ਰੀ ਧਾਰਮਿਕ ਲਿਟਰੇਚਰ ਪਹੁੰਚਾਉਣ ਦਾ ਉਪਰਾਲਾ ਕੀਤਾ ਹੈ।

ਹਰ ਮਹੀਨੇ 60,000 ਦੀ ਗਿਣਤੀ ਵਿੱਚ ਗੁਰਬਾਣੀ, ਸਿੱਖ ਇਤਿਹਾਸ ਤੇ ਰਹਿਤ ਮਰਯਾਦਾ ਦੇ ਕਿਸੇ ਪਹਿਲੂ ਤੇ ਲਿਟਰੇਚਰ ਛਾਪ ਕੇ ਵੰਡਿਆ ਜਾ ਰਿਹਾ ਹੈ। ਧਰਮ ਪ੍ਰਚਾਰ ਦੀ ਇਸ ਮਹਾਨ ਸੇਵਾ ਵਿੱਚ ਹਿੱਸਾ ਪਾਉਣ ਲਈ ਹਰ ਪਾਠਕ ਨੂੰ ਬੇਨਤੀ ਕੀਤੀ ਜਾਂਦੀ ਹੈ। ਆਪ ਇਹ ਲਿਟਰੇਚਰ 75 ਰੁਪਏ ਪ੍ਰਤੀ ਸੈਂਕੜਾ ਭੇਜ ਕੇ ਵੀ ਮੰਗਵਾ ਸਕਦੇ ਹੋ ਅਤੇ ਸੰਗਤਾਂ ਵਿੱਚ ਵੰਡ ਸਕਦੇ ਹੋ।

*ਫ੍ਰੀ ਲਿਟਰੇਚਰ ਮੰਗਵਾਉਣ ਤੇ ਮਾਇਆ ਭੇਜਣ ਦਾ ਪਤਾ*

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051, ਕੂਚਾ 14, ਫ਼ੀਲਡ ਗੰਜ, ਲੁਧਿਆਣਾ - 8
ਸਬ ਆਫ਼ਿਸ : A – 143, ਫ਼ਤਹਿ ਨਗਰ, ਨਵੀਂ ਦਿੱਲੀ – 18
ਜਲੰਧਰ ਆਫਿਸ : W.G. 578, ਸੁਰਾਜ ਗੰਜ, ਜਲੰਧਰ। ਫੋਨ : 236947

# ਸਿੱਖ ਮਿਸ਼ਨਰੀ ਕਾਲਜ ਦੀਆਂ ਖੋਜ ਭਰਪੂਰ ਪੁਸਤਕਾਂ

| | ਰੁਪਏ |
|---|---|
| ਪ੍ਰਾਸਪੈਕਟਸ | 5 |
| ਪੰਥ ਦਰਦੀਓ 'ਕੁਝ ਕਰੋ' (2 ਭਾਗ) | 7 |
| ਖਾਲਸਾ ਨਿਰੂਪਣ | 3 |
| ਸਿੱਖ ਜੀਵਨ ਜਾਚ | 3 |
| ਨਿਆਰਾ ਖਾਲਸਾ | 4 |
| ਸ਼ਬਦ ਗੁਰੂ ਦੀ ਮਹੱਤਤਾ | 5 |
| ਗੁਰੂ ਮਾਨਿਓ ਗ੍ਰੰਥ | 4 |
| ਗੁਰਬਾਣੀ ਦਾ ਸ਼ੁੱਧ ਉਚਾਰਣ | 4 |
| ਗੁਰਬਾਣੀ ਵਿਆਕਰਣ ਦੇ ਸਰਲ ਨੇਮ | 4 |
| ਸਿੱਖ ਧਰਮ ਦੇ ਮੁਢਲੇ ਸਿਧਾਂਤ | 4 |
| ਸੰਖੇਪ ਇਤਿਹਾਸ ਦਸ ਗੁਰੂ ਸਾਹਿਬਾਨ | 6 |
| ਖ਼ੂਨ ਸ਼ਹੀਦਾਂ ਦਾ (16 ਚਿੱਤਰਾਂ ਸਮੇਤ) | 7 |
| ਖਾਲਸੇ ਦੇ ਦਰਬਾਰ ਵਿਚ ਬ੍ਰਾਹਮਣ ਦੀ ਪੁਕਾਰ | 4 |
| ਅਣਖੀਲਾ ਪੰਥ (ਕਵਿਤਾਵਾਂ) | 7 |

## ਜੀਵਨੀਆਂ

| | |
|---|---|
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਨਾਨਕ ਦੇਵ ਜੀ | 10 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅੰਗਦ ਦੇਵ ਜੀ | 8 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਮਰਦਾਸ ਜੀ | 10 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਰਾਮਦਾਸ ਜੀ | 8 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਰਜੁਨ ਦੇਵ ਜੀ | 10 |
| ਮਰਦ ਅਗੰਮੜਾ (ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ) | 12 |
| ਸ਼ਹੀਦੀ ਗੁਰੂ ਅਰਜੁਨ ਦੇਵ ਜੀ | 5 |
| ਬਾਬਾ ਬੰਦਾ ਸਿੰਘ ਬਹਾਦਰ | 4 |
| ਸ਼ਹੀਦ ਭਾਈ ਮਨੀ ਸਿੰਘ ਜੀ | 3 |
| ਨਵਾਬ ਕਪੂਰ ਸਿੰਘ ਜੀ | 3 |
| ਸ. ਜੱਸਾ ਸਿੰਘ ਰਾਮਗੜ੍ਹੀਆ | 3 |
| ਸ. ਜੱਸਾ ਸਿੰਘ ਆਹਲੂਵਾਲੀਆ | 4 |
| ਮਹਾਰਾਜਾ ਰਣਜੀਤ ਸਿੰਘ | 4 |
| ਸ. ਹਰੀ ਸਿੰਘ ਨਲੂਆ | 3 |
| ਅਕਾਲੀ ਫੂਲਾ ਸਿੰਘ | 3 |
| ਗਿਆਨੀ ਦਿੱਤ ਸਿੰਘ | 3 |
| ਬਾਬਾ ਗੁਰਦਿੱਤ ਸਿੰਘ (ਕਾਮਾਗਾਟਾ ਮਾਰੂ) | 3 |
| ਸ. ਸ਼ਾਮ ਸਿੰਘ ਅਟਾਰੀ | 3 |
| ਸਿੱਖ ਧਰਮ ਦੇ ਮਹਾਨ ਵਿਦਵਾਨ | 5 |
| ਚੋਣਵੀਆਂ ਸਿੱਖ ਜੀਵਨੀਆਂ | 5 |
| ਭਾਈ ਨੰਦ ਲਾਲ ਸਿੰਘ | 3 |
| ਭਾਈ ਗੁਰਦਾਸ ਜੀ | 3 |
| ਭਾਈ ਮਹਾਰਾਜ ਸਿੰਘ | 2 |
| ਸਿੱਖ ਧਰਮ ਫ਼ਿਲਾਸਫ਼ੀ (5 ਭਾਗ) | 30 |
| ਚੋਣਵੇਂ ਸ਼ਬਦਾਂ ਦੀ ਵਿਆਖਿਆ (8 ਭਾਗ) | 26 |

## ਸਟੀਕ

| | |
|---|---|
| ਜਪੁ ਜੀ ਸਾਹਿਬ ਸਟੀਕ | 5 |
| ਜਾਪੁ ਸਾਹਿਬ ਸਟੀਕ | 5 |
| ਤ੍ਵ ਪ੍ਰਸਾਦਿ ਸਵੱਯੇ ਤੇ ਚੌਪਈ ਸਟੀਕ | 2 |
| ਅਨੰਦੁ ਸਾਹਿਬ ਸਟੀਕ | 4 |
| ਰਹਰਾਸਿ ਤੇ ਸੋਹਿਲਾ ਸਟੀਕ | 5 |
| ਨਿੱਤਨੇਮ ਸਟੀਕ | 20 |
| ਆਸਾ ਕੀ ਵਾਰ ਸਟੀਕ | 6 |
| ਸੁਖਮਨੀ ਸਾਹਿਬ ਸਟੀਕ | 10 |
| ਸਦੁ ਸਟੀਕ (ਮ੍ਰਿਤਕ ਸੰਸਕਾਰ) | 4 |
| ਬਾਰਹਮਾਹਾ ਸਟੀਕ | 4 |
| ਅਨੰਦ ਕਾਰਜ (ਲਾਵਾਂ ਸਟੀਕ) | 3 |
| ਰਾਮਕਲੀ ਕੀ ਵਾਰ (ਸੱਤਾ ਤੇ ਬਲਵੰਡ) | 3 |
| ਕਬਿਤ ਸਟੀਕ (ਅਕਾਲ ਉਸਤਤਿ 'ਚੋਂ) | 4 |
| ਜ਼ਫ਼ਰਨਾਮਾ ਸਟੀਕ | 3 |
| ਸਿਧ ਗੋਸਟਿ ਸਟੀਕ | 8 |
| ਸਾਕਾ ਨਨਕਾਣਾ ਸਾਹਿਬ | 3 |
| ਮੋਰਚਾ ਗੰਗਸਰ ਜੈਤੋ | 3 |

| | ਰੁਪਏ |
|---|---|
| ਮੋਰਚਾ ਗੁਰੂ ਕਾ ਬਾਗ | 3 |
| ਗੁਰਦੁਆਰਾ ਸੁਧਾਰ ਲਹਿਰ | 5 |
| ਸਿੰਘ ਸਭਾ ਲਹਿਰ | 5 |
| ਬੱਬਰ ਅਕਾਲੀ ਲਹਿਰ | 3 |
| ਸਿੱਖ ਮਿਸਲਾਂ | 4 |
| ਅਕਾਲੀ ਲਹਿਰ | 4 |
| ਸ਼ਹੀਦੀ ਸਾਕੇ (ਕਾਵਿ-ਪ੍ਰਸੰਗ) | 3 |
| ਪ੍ਰੋ. ਗੁਰਮੁੱਖ ਸਿੰਘ ਗਿ. ਦਿੱਤ ਸਿੰਘ | 4 |
| ਸਾਧੂ ਦਿਆ ਨੰਦ ਨਾਲ ਮੇਰਾ ਸੰਬਾਦ | 4 |
| ਚੋਣਵੀਆਂ ਸਾਖੀਆਂ (6 ਭਾਗ) | 22 |

## ਤੁਲਨਾਤਮਕ ਧਰਮ ਅਧਿਐਨ

| | |
|---|---|
| ਸਿੱਖੀ ਤੇ ਸਮਾਜਵਾਦ | 3 |
| ਯੋਗ ਦਰਸ਼ਨ ਤੇ ਗੁਰਮਤਿ | 3 |
| ਜੈਨ ਮੱਤ, ਬੁੱਧ ਮੱਤ ਤੇ ਗੁਰਮਤਿ | 3 |
| ਹਿੰਦੂ ਮੱਤ ਤੇ ਗੁਰਮਤਿ | 3 |
| ਇਸਲਾਮ ਤੇ ਗੁਰਮਤਿ | 3 |
| ਈਸਾਈ ਮੱਤ, ਯਹੂਦੀ ਮੱਤ ਤੇ ਗੁਰਮਤਿ | 3 |
| ੬ ਕਿਤਾਬਾਂ — ਇਕ ਜਿਲਦ | 18 |

## ਟ੍ਰੈਕਟ

| | |
|---|---|
| ਅਨਮੋਲ ਰਤਨ (ਸ਼ਬਦ ਸੰਗ੍ਰਹਿ) | 3 |
| ਦਸਮ ਗ੍ਰੰਥ ਬਾਰੇ | 3 |
| ਭਾਰਤ ਦੀ ਆਜ਼ਾਦੀ ਵਿਚ ਸਿੱਖਾਂ ਦਾ ਹਿੱਸਾ | 4 |
| ਚਿੱਠੀਆਂ ਲਿਖ ਸਤਿਗੁਰਾਂ ਵਲ ਪਾਈਆਂ | 3 |
| ਅਨਮਤੀ ਤਿਉਹਾਰਾਂ ਦਾ ਸਿੱਖ ਧਰਮ ਤੇ ਪ੍ਰਭਾਵ | 3 |
| ਗੁਰਮੁਖੀ ਅੱਖਰ ਗਿਆਨ (ਹਿੰਦੀ ਪੰਜਾਬੀ ਟੀਚਰ) | 3 |
| ਸਿੱਖ ਮਿਸ਼ਨਰੀ ਡਾਇਰੀ | 12 |
| ਗੁਰਮਤਿ ਡਾਇਰੀ (ਬੱਚਿਆਂ ਲਈ) | 5 |
| ਸਿੱਖ ਰਹਿਤ ਮਰਯਾਦਾ | 2 |
| ਤੇਰੀ ਦੁਨੀਆਂ ਮੇਰੀ ਦੁਨੀਆਂ (ਆਪ ਬੀਤੀਆਂ) | 10 |
| ਸਿੱਖੀ ਨਵੇਂ ਯੁਗ ਦਾ ਧਰਮ | 3 |
| ਸਿਮਰਨ ਕਿਵੇਂ ਕਰੀਏ ? | 3 |
| ਨਾਮ ਕੀ ਹੈ ਤੇ ਕਿਵੇਂ ਜਪੀਏ ? | 6 |
| ਸ਼ਬਦ ਲਗੋ ਗੁਰ ਮੀਠਾ (ਆਪ ਬੀਤੀਆਂ) | 10 |
| ਸਭਸੈ ਊਪਰਿ ਗੁਰ ਸ਼ਬਦ ਵੀਚਾਰ | 3 |
| ਸਰੀਰ ਅਰੋਗ ਕਿਵੇਂ ਹੋਵੇ? | 3 |
| ਗੁਰੂ ਤੇਗ ਬਹਾਦਰ ਸਾਹਿਬ ਦੇ ਉਪਦੇਸ਼ | 2 |
| ਸਿੱਖ ਧਰਮ ਦੇ ਮੁਢਲੇ ਸਿਧਾਂਤ (ਉਰਦੂ) | 5 |
| 'ਯ' ਅੱਖਰ ਦੀ ਬਹੁ ਭਾਂਤੀ ਵਰਤੋਂ | 3 |
| ਗੁਰਬਾਣੀ ਸ਼ਬਦ ਕੋਸ਼ | 5 |
| ਮੂਰਤੀ ਪੂਜਾ | 8 |
| ਸਵਾਲ ? ਜਵਾਬ | 25 |
| ਮੀਰੀ ਤੇ ਪੀਰੀ | 5 |
| ਮਨਮੁਖਿ ਰੈਣਿ ਅੰਧਾਰਿ | 12 |
| ਸਿੱਖ ਧਰਮ ਪ੍ਰਸ਼ਨੋਤਰੀ (4 ਭਾਗ) | 40 |
| ਜੀਵਨਾ ਸਫਲ ਜੀਵਨ | 10 |
| ਸਿੱਖੀ ਦੀ ਮਹਿਕ | 4 |

## ਗੁਟਕੇ

| | |
|---|---|
| ਨਿਤਨੇਮ ਤੇ ਹੋਰ ਬਾਣੀਆਂ (ਵੱਡਾ) | 12 |
| ਨਿਤਨੇਮ ਤੇ ਹੋਰ ਬਾਣੀਆਂ (ਛੋਟਾ) | 10 |
| ਨਿਤਨੇਮ ਤੇ ਹੋਰ ਬਾਣੀਆਂ (ਸਫਰੀ) | 8 |
| ਸੁਖਮਨੀ ਸਾਹਿਬ (ਵੱਡਾ) (ਇਕ ਪਦਾ ਇਕ ਪੰਨੇ ਤੇ) | 12 |
| ਸੁਖਮਨੀ ਸਾਹਿਬ (ਵੱਡਾ) | 12 |
| ਸੁਖਮਨੀ ਸਾਹਿਬ (ਛੋਟਾ) | 10 |

| | ਰੁਪਏ |
|---|---|
| ਸੁਖਮਨੀ ਸਾਹਿਬ (ਸਫਰੀ) | 8 |
| ਜਪੁ ਜੀ ਸਾਹਿਬ | 2 |
| ਜਾਪੁ ਸਾਹਿਬ ਸਵਈਏ | 2 |
| ਰਹਰਾਸਿ ਤੇ ਸੋਹਿਲਾ | 2 |

## ENGLISH BOOKS

| | |
|---|---|
| Sikhism A Faith Misunderstood | 8 |
| The Baisakhi | 3 |
| Basic Principles of Sikhism | 4 |
| Why Am I a Sikh ? | 2 |
| Propagation of Sikh Thought | 3 |
| The Sikhism | 10 |
| Guru Nanak's Impact on History | 6 |
| Blood of MARTYRDOM | 7 |
| Sikh Sakhies For the Youth | 15 |
| The Khalsa Generals | 15 |
| Guru Nanak Dev Ji & His Religion | 4 |

## हिन्दी पुस्तकें

| | |
|---|---|
| प्रासपैकटस | 5 |
| सिख धर्म की शिक्षाएं | 4 |
| दस गुरुओं का संक्षिप्त इतिहास | 7 |
| खून शहीदों का (16 चित्रों सहित) | 7 |
| शिक्षापद साखियां (4 भाग) | 12 |
| खालसा की परिकल्पना | 3 |
| सिख जीवन पद्धति | 3 |
| गुरबाणी व्याख्या (4 भाग) | 16 |
| जीवन मार्ग गुरू नानक देव जी | 10 |
| जीवन मार्ग गुरू अंगद देव जी | 8 |
| शब्द गुरू एवं देहधारी गुरू डंम | 6 |
| सिख धर्म फिलासफी (3 भाग) | 18 |
| गुरू मान्यो ग्रंथ | 5 |
| सरलार्थ रहरासि साहिब | 5 |
| जपु जी साहिब सटीक | 6 |
| त्व प्रसादि सव्वये सटीक | 4 |
| 33 सवैये सटीक | 4 |
| सिख रहित मर्यादा | 3 |
| बाबा बंदा सिंघ बहादुर | 4 |
| स. जस्सा सिंघ आहलुवालीया | 4 |
| महाराजा रणजीत सिंघ | 3 |
| भाई मनी सिंघ जी | 3 |
| बब्बर अकाली आन्दोलन | 3 |
| पंथ दर्दीयो कुछ करो (2 भाग) | 7 |
| अकाली बाबा फूला सिंघ | 3 |
| बाबा गुरदित्त सिंघ (कामागाटामारू) | 3 |
| मोर्चा गंगसर जैतो | 3 |
| सिमरन कैसे करें | 3 |
| स. शाम सिंघ अटारी | 3 |
| भारत की आज़ादी की लड़ाई में सिखों का योगदान | 4 |
| सदु सटीक | 4 |
| सिखी नये युग का धर्म | 4 |

Laser Typesetting by : ADVANCED COMPUTERS, Adda Hoshiarpur, Jalandhar. © 214308